# ਭਗਤ ਰਵਿਦਾਸ

## ਜੀਵਨ ਅਤੇ ਰਚਨਾ



ਡਾ. ਚਰਨਜੀਤ ਸਿੰਘ ਗੁਮਟਾਲਾ

# ਭਗਤ ਰਵਿਦਾਸ

## ਜੀਵਨ ਤੇ ਰਚਨਾ

ਡਾ. ਚਰਨਜੀਤ ਸਿੰਘ ਗੁਮਟਾਲਾ



ਪੰਜਾਬੀ ਰਾਈਟਰਜ਼ ਕੋਆਪਰੇਟਿਵ ਸੋਸਾਇਟੀ ਲਿਮਟਿਡ
ਲੁਧਿਆਣਾ/ਅੰਮ੍ਰਿਤਸਰ

**BHAGAT RAVIDAS : JIWAN TE RACHNA**

*by:* **Dr. Charanjit Singh Gumtala**
253, Ajit Nagar, Amritsar-143006
Ph. : 0183-2582323, 094175~33060
email : cs_gumtala@yahoo.com



ISBN 978-81-89735-22-7

ਪ੍ਰਕਾਸ਼ਨ ਵਰ੍ਹਾ : 2012

ਮੁੱਲ : 160 ਰੁਪਏ (ਸਜਿਲਦ)
80 ਰੁਪਏ (ਪੇਪਰ ਬੈਕ)

*ਪ੍ਰਬੰਧਕੀ ਦਫ਼ਤਰ*
42, ਗੁਰੂ ਤੇਗ ਬਹਾਦਰ ਨਗਰ,
ਡਾ. ਖ਼ਾਲਸਾ ਕਾਲਜ, ਅੰਮ੍ਰਿਤਸਰ-143 002
ਫ਼ੋਨ : 0183-2450520

*ਟਾਈਪ ਸੈਟਿੰਗ*
**ਜੋਤ ਕ੍ਰੀਏਸ਼ਨਜ਼**
ਫ਼ੋਨ : 99157 22047

*ਪ੍ਰਿੰਟਰ*
**ਪ੍ਰਿੰਟਵੈੱਲ**
146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਿਤ

ਆਪਣੇ ਚਾਚਾ ਜੀ
ਸਵਰਗਵਾਸੀ ਸ. ਬੂਟਾ ਸਿੰਘ ਜੀ ਗੰ੍ਥੀ ਨੂੰ
ਜਿਨ੍ਹਾਂ ਨੇ ਮੈਨੂੰ ਬਚਪਨ ਵਿਚ
ਗੁਰਬਾਣੀ ਪੜ੍ਹਨ ਦੀ ਚੇਟਕ ਲਾਈ।
ਉਹਨਾਂ ਦੀ ਯਾਦ ਅਤੇ
ਦਿੱਤਾ ਸਨੇਹ ਹਮੇਸ਼ਾਂ ਮੇਰੇ ਨਾਲ ਹੈ।

## ਏਸੇ ਕਲਮ ਤੋਂ

* ਕਿੱਸਾ ਮਿਰਜ਼ਾ ਸਾਹਿਬਾਂ (ਪੀਲੂ)
* ਪੰਜਾਬੀ ਕਿੱਸਾ-ਕਾਵਿ ਦੀਆਂ ਕਥਾਨਕ ਰੂੜ੍ਹੀਆਂ
* ਗੁਰੂ ਅਮਰਦਾਸ : ਜੀਵਨ ਅਤੇ ਦਰਸ਼ਨ
* ਗੁਰਬਾਣੀ ਵਿਚ ਰਾਜ ਦਾ ਸੰਕਲਪ
* ਚੰਡੀ ਦੀ ਵਾਰ : ਚਿੰਤਨ ਤੇ ਕਲਾ

  (ਸਹਿ-ਸੰਪਾਦਕ ਡਾ. ਬਿਕਰਮ ਸਿੰਘ ਘੁੰਮਣ)
* ਕਿੱਸਾ ਦੁੱਲਾ ਭੱਟੀ ਕ੍ਰਿਤ ਕਿਸ਼ਨ ਸਿੰਘ

  (ਸਹਿ-ਸੰਪਾਦਕ ਡਾ. ਬਿਕਰਮ ਸਿੰਘ ਘੁੰਮਣ)

# ਤਤਕਰਾ


- ਮੁੱਢਲੇ ਸ਼ਬਦ 9–10

1. ਜੀਵਨ, ਰਚਨਾ ਤੇ ਸ਼ਖ਼ਸੀਅਤ 11–29
   ਜੀਵਨ/11, ਰਚਨਾ/19, ਸ਼ਖ਼ਸੀਅਤ/26
2. ਦਾਰਸ਼ਨਿਕ ਵਿਚਾਰਧਾਰਾ 30–47
   ਬ੍ਰਹਮ ਦਾ ਸਰੂਪ/30, ਜੀਵਾਤਮਾ/36, ਜੁਗਤ/36,
   ਮਾਇਆ/43, ਮੁਕਤੀ/44
3. ਭਗਤੀ ਦਾ ਸਰੂਪ 48–59
   ਪ੍ਰੀਭਾਸ਼ਾ/48, ਸਾਧਨ/48, ਭਗਤੀ ਮਤ ਦੀਆਂ
   ਪ੍ਰਣਾਲੀਆਂ/49, ਭਗਤੀ ਮਾਰਗ ਦੀ ਮਹੱਤਤਾ/49,
   ਨਵਧਾ ਭਗਤੀ/51, ਸਾਧ ਸੰਗਤ/55, ਸਰਵ-ਸ੍ਰੇਸ਼ਟ ਮਾਰਗ/55
4. ਸਮਾਜਿਕ ਜੀਵਨ ਦਾ ਚਿਤ੍ਰਨ 60–66
   ਸਮਾਜਿਕ ਦਸ਼ਾ/60, ਧਾਰਮਿਕ ਦਸ਼ਾ/63,
   ਆਰਥਕ ਦਸ਼ਾ/65
5. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ
   ਭਗਤਾਂ ਦੀ ਬਾਣੀ ਅਤੇ ਭਗਤ ਰਵਿਦਾਸ 67–73
   ਸ਼ੇਖ਼ ਫ਼ਰੀਦ ਜੀ/68, ਜੈਦੇਵ ਜੀ/68, ਤ੍ਰਿਲੋਚਨ ਜੀ/68,
   ਨਾਮਦੇਵ ਜੀ/69, ਸਧਨਾ ਜੀ/70, ਬੇਣੀ ਜੀ/70,
   ਰਾਮਾਨੰਦ ਜੀ/71, ਕਬੀਰ ਜੀ/71, ਪੀਪਾ ਜੀ/72,
   ਸੈਣ ਜੀ/72, ਧੰਨਾ ਜੀ/72, ਭੀਖਨ ਜੀ/72,
   ਪਰਮਾਨੰਦ ਜੀ/72, ਮੀਰਾ ਬਾਈ/72, ਸੂਰਦਾਸ ਜੀ/73,
   ਰਵਿਦਾਸ ਜੀ/73
6. ਕਾਵਿ-ਗੁਣ 74–84
   ਰਾਗਮਈ/74, ਸੰਗੀਤਮਈ/75, ਰਸਮਈ/75,
   ਅਲੰਕਾਰ ਯੋਜਨਾ/77, ਬਿੰਬ ਵਿਧਾਨ/77, ਪ੍ਰਤੀਕ/80,
   ਸਮਾਜਿਕ ਚਿਤਰਨ/80, ਇਤਿਹਾਸਕ ਹਵਾਲੇ/81,
   ਮਿਥਿਹਾਸਕ ਹਵਾਲੇ/81, ਸੰਬੋਧਨ(82, ਭਾਸ਼ਾ/82

7. ਮੂਲ ਪਾਠ ਅਤੇ ਵਿਆਖਿਆ 85-126

ਬਾਣੀ ਭਗਤ ਰਵਿਦਾਸ ਜੀ ਕੀ (ਟੀਕੇ ਸਹਿਤ)

(1) ਸਿਰੀ ਰਾਗੁ

1. ਤੋਹੀ ਮੋਹੀ, ਮੋਹੀ ਤੋਹੀ 85
2. ਮੇਰੀ ਸੰਗਤਿ ਪੋਚ 86

(2) ਰਾਗੁ ਗਉੜੀ

3. ਬੇਗਮਪੁਰਾ ਸਹਰ ਕੋ ਨਾਉ 87
4. ਘਟ ਅਵਘਟ ਡੂਗਰ ਘਣਾ 88
5. ਕੂਪੁ ਭਰਿਓ ਜੈਸੇ ਦਾਦਿਰਾ 89
6. ਸਤਿਜੁਗਿ ਸਤੁ ਤੇਤਾ ਜਗੀ 90

(3) ਰਾਗੁ ਆਸਾ

7. ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ 92
8. ਸੰਤ ਤੁਝੀ ਤਨੁ ਸੰਗਤਿ ਪ੍ਰਾਨ 93
9. ਤੁਮ ਚੰਦਨ ਹਮ ਇਰੰਡ ਬਾਪੁਰੇ 94
10. ਕਹਾ ਭਇਓ ਜਉ ਤਨੁ ਭਇਓ 95
11. ਹਰਿ ਹਰਿ ਹਰਿ ਹਰਿ ਹਰਿ ਹਰਿ 96
12. ਮਾਟੀ ਕੋ ਪੁਤਰਾ ਕੈਸੇ ਨਚਤੁ ਹੈ 97

(4) ਰਾਗੁ ਗੂਜਰੀ

13. ਦੂਧੁ ਬਛਰੈ ਤ ਥਨਹੁ ਬਿਟਾਰਿਓ 98

(5) ਰਾਗੁ ਸੋਰਠਿ

14. ਜਬ ਹਮ ਹੋਤੇ ਤਬ ਤੂ ਨਾਹੀ 99
15. ਜਉ ਹਮ ਬਾਂਧੇ ਮੋਹ ਫਾਸ 100
16. ਦੁਲਭ ਜਨਮੁ ਪੁੰਨ ਫਲ ਪਾਇਓ 101
17. ਸੁਖ ਸਾਗਰੁ ਸੁਰਤਰ ਚਿੰਤਾਮਨਿ 102
18. ਜਉ ਤੁਮ ਗਿਰਿਵਰ ਤਉ ਹਮ ਮੋਰਾ 103
19. ਜਲ ਕੀ ਭੀਤਿ ਪਵਨ ਕਾ ਥੰਭਾ 104
20. ਚਮਰਟਾ ਗਾਂਠਿ ਨ ਜਨਈ 105

(6) ਰਾਗੁ ਧਨਾਸਰੀ

21. ਹਮ ਸਰਿ ਦੀਨ ਦਇਆਲ ਨ ਤੁਮ ਸਰਿ 106
22. ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ 106
23. ਨਾਮੁ ਤੇਰੋ ਆਰਤੀ ਮਜਨੁ ਮੁਰਾਰੇ 107

(7) ਰਾਗੁ ਜੈਤਸਰੀ

24. ਨਾਥ ਕਛੂਅ ਨ ਜਾਨਉ 109

(8) ਰਾਗੁ ਸੂਹੀ

25. ਸਹ ਕੀ ਸਾਰ ਸੁਹਾਗਨਿ ਜਾਨੈ 110
26. ਜੋ ਦਿਨ ਆਵਹਿ ਸੋ ਦਿਨ ਜਾਹੀ 111
27. ਊਚੇ ਮੰਦਰ ਸਾਲ ਰਸੋਈ 112

(9) ਰਾਗੁ ਬਿਲਾਵਲ

28. ਦਾਰਿਦੁ ਦੇਖਿ ਸਭੁ ਕੋ ਹਸੈ 113
29. ਜਿਹ ਕੁਲ ਸਾਧੁ ਬੈਸਨੌ ਹੋਈ 114

(10) ਰਾਗੁ ਗੋਂਡ

30. ਮੁਕੰਦ ਮੁਕੰਦ ਜਪਹੁ ਸੰਸਾਰੁ 115
31. ਜੇ ਓਹੁ ਅਠਸਠਿ ਤੀਰਥ ਨਾਵੈ 116

(11) ਰਾਗੁ ਰਾਮਕਲੀ

32. ਪੜੀਐ ਗੁਨੀਐ ਨਾਮੁ ਸਭੁ ਸੁਨੀਐ 117

(12) ਰਾਗੁ ਮਾਰੂ

33. ਐਸੀ ਲਾਲ ਤੁਝ ਬਿਨੁ ਕਉਨੁ ਕਰੈ 118
34. ਸੁਖ ਸਾਗਰੁ ਸੁਰਿ ਤਰੁ ਚਿੰਤਾਮਨਿ 119

(13) ਰਾਗੁ ਕੇਦਾਰਾ

35. ਖਟੁ ਕਰਮ ਕੁਲ ਸੰਜੁਗਤੁ ਹੈ 119

(14) ਰਾਗੁ ਭੈਰਉ

36. ਬਿਨੁ ਦੇਖੇ ਉਪਜੈ ਨਹੀ ਆਸਾ 120

(15) ਰਾਗੁ ਬਸੰਤ

37. ਤੁਝਹਿ ਸੁਝੰਤਾ ਕਛੂ ਨਾਹਿ 122

(16) ਰਾਗੁ ਮਲਾਰ

38. ਨਾਗਰ ਜਨਾਂ ਮੇਰੀ ਜਾਤਿ ਬਿਖਿਆਤ 123
39. ਹਰਿ ਜਪਤ ਤੇਊ ਜਨਾ ਪਦਮ 124
40. ਮਿਲਤ ਪਿਆਰੋ ਪ੍ਰਾਨ ਨਾਥ ਕਵਨ 125
41. ਹਰਿ ਸੋ ਹੀਰਾ ਛਾਡਿ ਕੈ 126

**ਚੋਣਵੀਂ ਪੁਸਤਕ ਸੂਚੀ** 127–128

# ਮੁੱਢਲੇ ਸ਼ਬਦ

ਭਗਤ ਰਵਿਦਾਸ ਜੀ ਭਗਤੀ ਲਹਿਰ ਦੇ ਪ੍ਰਮੁੱਖ ਸੰਤਾਂ ਵਿਚੋਂ ਇਕ ਸਨ। ਉਹ ਭਾਵੇਂ ਅਖੌਤੀ ਸ਼ੂਦਰ ਵਰਗ ਵਿਚੋਂ ਸਨ, ਪਰ ਉਹ ਉੱਚ-ਕੋਟੀ ਦੇ ਸੰਤ ਸਨ, ਜਿਨ੍ਹਾਂ ਨੇ ਸਮੁੱਚੀ ਮਾਨਵਤਾ ਲਈ ਬਾਣੀ ਰਚੀ। ਰਾਮਾਨੰਦ ਤੇ ਵਲਭਾਚਾਰੀਆ ਨੇ ਜਿਸ ਭਗਤੀ ਲਹਿਰ ਦਾ ਮੁੱਢ ਬੰਨ੍ਹਿਆ, ਉਸ ਨੂੰ ਭਗਤ ਰਵਿਦਾਸ ਜੀ, ਕਬੀਰ ਜੀ, ਨਾਮਦੇਵ ਜੀ ਆਦਿ ਭਗਤਾਂ ਨੇ ਅੱਗੇ ਤੋਰਿਆ ਤੇ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਸਿਖਰ 'ਤੇ ਪਹੁੰਚਾਇਆ। ਭਗਤ ਰਵਿਦਾਸ ਜੀ ਨੇ ਉਹਨਾਂ ਸ਼ਕਤੀਆਂ ਦਾ ਜ਼ੋਰਦਾਰ ਖੰਡਨ ਕੀਤਾ ਜਿਹੜੀਆਂ ਮਨੁੱਖਤਾ ਨੂੰ ਜ਼ਾਤ-ਪਾਤ ਵਿਚ ਵੰਡਦੀਆਂ ਸਨ। ਉਹਨਾਂ ਨੇ ਫੋਕਟ ਕਰਮ-ਕਾਂਡਾਂ ਦੀ ਵੀ ਜ਼ੋਰਦਾਰ ਨਿੰਦਿਆ ਕੀਤੀ ਜਿਹੜੇ ਮਨੁੱਖ ਨੂੰ ਪਰਮਾਤਮਾ ਨਾਲ ਜੋੜਨ ਦੀ ਥਾਂ ਉਸ ਤੋਂ ਦੂਰ ਲਿਜਾਂਦੇ ਸਨ। ਉਹਨਾਂ ਦੀ ਬਾਣੀ ਦਾ ਕੇਂਦਰੀ ਨੁਕਤਾ ਨਾਮ ਸਿਮਰਨ ਸੀ। ਨਾਮ ਸਿਮਰਨ ਨਾਲ ਮਨੁੱਖ ਸਹਿਜ ਅਵਸਥਾ ਵਿਚ ਪੁੱਜ ਸਕਦਾ ਹੈ। ਨਾਮ ਸਿਮਰਨ ਨਾਲ ਹੀ ਨੀਚ ਲੋਕ ਇਸ ਸੰਸਾਰ ਤੋਂ ਮੁਕਤੀ ਪ੍ਰਾਪਤ ਕਰ ਗਏ।

ਭਗਤ ਰਵਿਦਾਸ ਜੀ ਦੀ ਬਾਣੀ ਦੀ ਪ੍ਰਸੰਗਿਕਤਾ ਅੱਜ ਵੀ ਓਨੀ ਹੈ ਜਿੰਨੀ ਅੱਜ ਤੋਂ 636 ਸਾਲ ਪਹਿਲਾਂ ਸੀ। ਮਨੁੱਖੀ ਵਡੱਤਣਤਾ ਦੀ ਪਹਿਚਾਣ ਰਹਿਣੀ-ਬਹਿਣੀ ਤੇ ਸਦਾਚਾਰਕ ਕਦਰਾਂ-ਕੀਮਤਾਂ ਤੋਂ ਹੁੰਦੀ ਹੈ। ਅੱਜ ਵੀ ਮਨੁੱਖਤਾ ਜ਼ਾਤ-ਪਾਤ, ਇਲਾਕਾਈ ਝਗੜਿਆਂ ਤੇ ਵਖਰੇਵਿਆਂ ਵਿਚ ਉਲਝੀ ਹੋਈ ਹੈ। ਇਸ ਲਈ ਭਗਤ ਜੀ ਦੀ ਬਾਣੀ ਵਿਸ਼ਵ-ਸ਼ਾਂਤੀ ਲਈ ਅੱਜ ਵੀ ਸਾਨੂੰ ਅਗਵਾਈ ਦੇਂਦੀ ਹੈ, ਕਿਉਂਕਿ ਇਹ ਮਨੁੱਖਤਾ ਨੂੰ ਜੋੜਦੀ ਹੈ, ਤੋੜਦੀ ਨਹੀਂ। ਅਸ਼ਾਂਤ ਹਿਰਦਿਆਂ ਨੂੰ ਸ਼ਾਂਤ ਕਰਦੀ ਹੈ। ਮਨੁੱਖ ਨੂੰ ਨਿੱਜ ਤੋਂ ਉੱਠ ਕੇ ਪਰ ਲਈ ਕੰਮ ਕਰਨ ਲਈ ਪ੍ਰੇਰਦੀ ਹੈ। ਪਦਾਰਥਵਾਦੀ ਯੁੱਗ ਵਿਚ ਮਨੁੱਖ ਨੂੰ ਮਾਇਆ ਦੇ ਮੋਹ ਨੂੰ ਤਿਆਗਣ ਦਾ ਉਪਦੇਸ਼ ਦੇਂਦੀ ਹੈ। ਮਨੁੱਖਤਾ ਨੂੰ ਪਰਸਪਰ ਪਿਆਰ ਤੇ ਪੂਰਨ ਸਮਾਨਤਾ ਦਾ ਸੰਦੇਸ਼ ਦੇਂਦੀ ਹੈ। ਭਗਤ ਰਵਿਦਾਸ ਜੀ ਨੇ ਕਿਸੇ ਦੇਵੀ-ਦੇਵਤੇ ਅੱਗੇ ਸਿਰ ਨਹੀਂ ਝੁਕਾਇਆ ਤੇ ਕਿਸੇ ਰਾਜੇ ਮਹਾਰਾਜੇ ਦੀ ਅਧੀਨਗੀ ਸਵੀਕਾਰ ਨਹੀਂ ਕੀਤੀ ਹੈ। ਉਹਨਾਂ ਨੇ ਕੇਵਲ ਨਿਰੰਕਾਰ ਨੂੰ ਸਰਬ-ਸ਼ਕਤੀਮਾਨ ਮੰਨਦੇ ਹੋਏ ਉਸ ਦੀ ਭਗਤੀ ਕੀਤੀ ਅਤੇ ਹੋਰਨਾਂ ਨੂੰ ਪਰਮਾਤਮਾ ਦੀ ਭਗਤੀ ਕਰਨ ਦਾ ਉਪਦੇਸ਼ ਦਿੱਤਾ ਹੈ।

ਭਗਤ ਰਵਿਦਾਸ ਜੀ ਬਾਰੇ ਕਈ ਪੁਸਤਕਾਂ ਲਿਖੀਆਂ ਗਈਆਂ ਹਨ, ਪਰ ਉਹਨਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਉੱਤੇ ਬਹੁ-ਪੱਖੀ ਆਲੋਚਨਾ ਦੀ ਘਾਟ ਮਹਿਸੂਸ ਕਰਦੇ ਹੋਏ ਹੱਥਲੀ ਪੁਸਤਕ ਤਿਆਰ ਕੀਤੀ ਗਈ ਹੈ। ਬੜੀ ਹੀ ਸਰਲ ਭਾਸ਼ਾ ਵਿਚ ਭਗਤ ਜੀ ਦੇ ਜੀਵਨ ਤੇ ਉਹਨਾਂ ਦੀ ਬਾਣੀ ਦੇ ਵੱਖ-ਵੱਖ ਪੱਖਾਂ ਉੱਤੇ ਝਾਤ ਪਾਈ ਗਈ ਹੈ।

ਜਿਨ੍ਹਾਂ ਵਿਦਵਾਨਾਂ ਦੀਆਂ ਕਿਤਾਬਾਂ ਤੋਂ ਇਸ ਪੁਸਤਕ ਨੂੰ ਤਿਆਰ ਕਰਨ ਵਿਚ ਸਹਾਇਤਾ ਲਈ ਗਈ ਹੈ, ਉਹਨਾਂ ਦੇ ਨਾਂ ਅਖ਼ੀਰ ਵਿਚ ਦਰਜ ਪੁਸਤਕ ਸੂਚੀ ਵਿਚ ਦਿੱਤੇ ਗਏ ਹਨ, ਲੇਖਕ ਉਹਨਾਂ ਦਾ ਧੰਨਵਾਦੀ ਹੈ। ਅਰਥਾਵਲੀ ਤਿਆਰ ਕਰਨ ਵਿਚ ਭਾਈ ਸਾਹਿਬ ਭਾਈ ਜੋਧ ਸਿੰਘ ਤੇ ਪ੍ਰੋ. ਸਾਹਿਬ ਸਿੰਘ ਦੇ ਸਟੀਕ ਤੋਂ ਮਦਦ ਲਈ ਗਈ ਹੈ, ਲੇਖਕ ਇਹਨਾਂ ਦਾ ਵੀ ਰਿਣੀ ਹੈ। ਗੁਰਬਾਣੀ ਦੀ ਵਰਤੋਂ ਕਰਦੇ ਸਮੇਂ ਸ਼ਬਦ-ਜੋੜਾਂ ਦਾ ਪੂਰਾ ਧਿਆਨ ਰੱਖਣ ਦੀ ਕੋਸ਼ਿਸ਼ ਕੀਤੀ ਗਈ ਹੈ। ਜੇ ਕਿਤੇ ਕੋਈ ਉਕਾਈ ਰਹਿ ਗਈ ਹੋਵੇ ਤਾਂ ਲੇਖਕ ਖਿਮਾ ਦਾ ਜਾਚਕ ਹੈ। ਪੰਜਾਬੀ ਰਾਈਟਰਜ਼ ਕੋਆਪਰੇਟਿਵ ਸੁਸਾਇਟੀ ਦੇ ਪ੍ਰਧਾਨ ਡਾ. ਬਿਕਰਮ ਸਿੰਘ ਘੁੰਮਣ ਦਾ ਵੀ ਮੈਂ ਤਹਿ-ਦਿਲੋਂ ਧੰਨਵਾਦੀ ਹਾਂ, ਜਿਨ੍ਹਾਂ ਨੇ ਇਸ ਪੁਸਤਕ ਨੂੰ ਤਿਆਰ ਕਰਨ ਵਿਚ ਭਰਪੂਰ ਯਤਨ ਕੀਤੇ ਹਨ।

ਇਹ ਪੁਸਤਕ ਮੈਂ ਆਪਣੇ ਚਾਚਾ ਜੀ ਸਵਰਗਵਾਸੀ ਗਿਆਨੀ ਬੂਟਾ ਸਿੰਘ ਜੀ, ਜਿਨ੍ਹਾਂ ਨੇ ਸਾਰੀ ਉਮਰ ਪਿੰਡ ਦੇ ਗੁਰਦੁਆਰੇ ਵਿਚ ਬਤੌਰ ਗ੍ਰੰਥੀ ਸੇਵਾ ਨਿਭਾਈ, ਨੂੰ ਸਮਰਪਿਤ ਕੀਤੀ ਹੈ। ਉਹਨਾਂ ਨੇ ਮੈਨੂੰ ਬਚਪਨ ਵਿਚ ਗੁਰਬਾਣੀ ਪੜ੍ਹਨ ਦੀ ਚੇਟਕ ਲਾਈ। ਇਹ ਸਾਡਾ ਮੁੱਢਲਾ ਯਤਨ ਹੈ, ਇਸ ਸੰਬੰਧੀ ਵਿਦਵਾਨਾਂ ਤੋਂ ਆਏ ਸੁਝਾਵਾਂ ਦਾ ਭਰਪੂਰ ਸੁਆਗਤ ਕੀਤਾ ਜਾਵੇਗਾ।

ਅੰਮ੍ਰਿਤਸਰ — ਚਰਨਜੀਤ ਸਿੰਘ ਗੁਮਟਾਲਾ (ਡਾ.)

# ਜੀਵਨ, ਰਚਨਾ ਤੇ ਸ਼ਖ਼ਸੀਅਤ

## ਜੀਵਨ

ਜਨਮ-ਮਿਤੀ: ਭਗਤ ਰਵਿਦਾਸ ਜੀ ਦੀ ਜਨਮ ਮਿਤੀ, ਮਾਤਾ-ਪਿਤਾ ਤੇ ਸਥਾਨ ਬਾਰੇ ਕੋਈ ਮੁੱਢਲਾ ਸਰੋਤ ਨਹੀਂ ਮਿਲਦਾ। ਵੱਖ-ਵੱਖ ਵਿਦਵਾਨਾਂ ਅਤੇ ਸੰਸਥਾਵਾਂ ਅਨੁਸਾਰ ਉਹਨਾਂ ਦੀ ਜਨਮ-ਮਿਤੀ ਬਾਰੇ ਚਾਰ ਮਤ ਮਿਲਦੇ ਹਨ।[1] ਪਹਿਲੇ ਮਤ ਅਨੁਸਾਰ ਆਪ ਦਾ ਜਨਮ ਮਾਘ ਸੁਦੀ 15 ਸੰਮਤ 1433 ਬਿਕ੍ਰਮੀ (25 ਜਨਵਰੀ 1377 ਈ.) ਦਿਨ ਐਤਵਾਰ ਨੂੰ ਹੋਇਆ। ਇਸ ਮਤ ਦਾ ਸਮਰਥਨ ਆਚਾਰੀਆ ਪ੍ਰਿਥੀ ਸਿੰਘ ਆਜ਼ਾਦ, ਡਾ. ਕਾਂਸ਼ੀ ਨਾਥ ਉਪਾਧਿਆਇ, ਭਾਰਤ ਸਰਕਾਰ, ਆਲ ਇੰਡੀਆ ਗੁਰੂ ਰਵਿਦਾਸ ਫਾਉਂਡੇਸ਼ਨ ਜਲੰਧਰ, ਆਲ ਇੰਡੀਆ ਗੁਰੂ ਰਵਿਦਾਸ ਫਾਉਂਡੇਸ਼ਨ, ਅਖਿਲ ਭਾਰਤੀ ਰਵਿਦਾਸ ਸਾਹਿਤ ਪ੍ਰੀਸ਼ਦ, ਗੁਰੂ ਸਮਾਜ, ਅਖਿਲ ਭਾਰਤੀਯ ਗੁਰੂ ਰਵਿਦਾਸ ਸਾਹਿਤ ਅਕਾਡਮੀ ਪੰਜਾਬ, ਡੇਰਾ ਸੱਚਖੰਡ ਬੱਲਾਂ ਜਲੰਧਰ, ਗੁਰੂ ਰਵਿਦਾਸ ਚੇਅਰ ਪੰਜਾਬ ਯੂਨੀਵਰਸਿਟੀ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਡਾ. ਜਸਬੀਰ ਸਿੰਘ ਸਾਬਰ ਆਦਿ ਨੇ ਕੀਤਾ ਹੈ। ਇਸ ਦਾ ਆਧਾਰ ਸੰਤ ਕਰਮ ਦਾਸ ਦਾ ਇਹ ਦੋਹਾ ਹੈ:

**ਚੌਦਾਂ ਸੈ ਤੇਤੀਸ ਕੀ ਮਾਘ ਸੁਦੀ ਪੰਦ੍ਰਾਸ॥**
**ਦੁਖੀਓਂ ਕੇ ਕਲਿਆਨ ਹਿਤ ਪ੍ਰਗਟੇ ਸ੍ਰੀ ਰਵਿਦਾਸ॥**

ਦੂਜੇ ਮਤ ਅਨੁਸਾਰ ਆਪ ਦਾ ਜਨਮ 1450-56 ਬਿਕ੍ਰਮੀ ਵਿਚਕਾਰ ਹੋਇਆ। ਡਾ. ਰਾਮਾਨੰਦ ਸ਼ਾਸਤਰੀ, ਡਾ. ਭਾਗਵਤ ਮਿਸ਼ਰ, ਹਿੰਦੀ ਸ਼ਬਦ ਕੋਸ਼, ਡਾ. ਰਾਮ ਕੁਮਾਰ ਵਰਮਾ, ਡਾ. ਬੀ.ਪੀ. ਸ਼ਰਮਾ, ਡਾ. ਸੰਗਮ ਲਾਲ ਪਾਂਡੇ ਆਦਿ ਇਸ ਦੇ ਸਮਰਥਕ ਹਨ।

ਤੀਜੇ ਮਤ ਅਨੁਸਾਰ ਆਪ ਦਾ ਜਨਮ 1471 ਸੰਮਤ ਵਿਚ ਹੋਇਆ। ਡਾ. ਗੋਬਿੰਦ ਤ੍ਰਿਗੁਣਾਇਤ ਅਤੇ ਸੰਤ ਰਾਮ ਕੁਰੀਲ ਗੁਰੂ ਰਵਿਦਾਸ ਸਭਾ ਯੂ.ਕੇ. ਸ੍ਰੀ ਕਾਲਾ ਸਿੰਘ ਨਾਮਧਾਰੀਆ ਆਦਿ ਇਸ ਦੇ ਸਮਰਥਕ ਹਨ।

ਚੌਥੇ ਮਤ ਅਨੁਸਾਰ ਆਪ ਦਾ ਜਨਮ 1500 ਸੰਮਤ ਦੇ ਆਸ-ਪਾਸ ਹੋਇਆ।

ਹਿੰਦੀ ਸਾਹਿਤ ਦੇ ਪ੍ਰਸਿੱਧ ਵਿਦਵਾਨ ਡਾ. ਜੋਗਿੰਦਰ ਸਿਹੁੰ ਇਸ ਮਤ ਦੇ ਧਾਰਨੀ ਹਨ।

ਡਾ. ਸ਼ਕਤੀਧਰ ਸ਼ਰਮਾ ਨੇ ਆਪਣੇ ਸ਼ੋਧ-ਪੱਤਰ 'ਸ੍ਰੀ ਗੁਰੂ ਰਵਿਦਾਸ ਜੀ ਦਾ ਜਨਮ-ਦਿਨ ਔਰ ਜਨਮ ਸੰਵਤ ਜਯੋਤਿਸ਼ ਸ਼ਾਸਤਰ ਕੇ ਆਧਾਰ ਪਰ' ਵਿਚ ਕੰਪਿਊਟਰ ਦੀ ਸਹਾਇਤਾ ਨਾਲ ਰਵਿਦਾਸ ਜੀ ਦੀ ਜਨਮ ਕੁੰਡਲੀ ਤਿਆਰ ਕਰਦਿਆਂ ਇਹੋ ਨਿਰਣਾ ਕੀਤਾ ਹੋਇਆ ਹੈ ਕਿ ਆਪ ਦਾ ਜਨਮ 25 ਜਨਵਰੀ 1377 ਈ. (ਬਿਕ੍ਰਮੀ ਸੰਮਤ 1433) ਮਾਘ ਸੁਦੀ 15 ਦਿਨ ਰਵਿਵਾਰ (ਐਤਵਾਰ) ਨੂੰ ਹੋਇਆ। ਇਹੋ ਸਿੱਟਾ ਡਾ. ਜਸਬੀਰ ਸਿੰਘ ਸਾਬਰ ਨੇ ਮਦਰਾਸ ਸਰਕਰ ਵੱਲੋਂ ਪ੍ਰਕਾਸ਼ਿਤ ਕੀਤੇ ਗਏ ਡਾ. ਕਨੂ ਪਿਲੇ ਦੇ ਕਲੰਡਰ ਨਾਲ ਆਲੋਚਨਾਤਮਕ ਦ੍ਰਿਸ਼ਟੀ ਤੋਂ ਚਾਰ ਮੱਤਾਂ ਦੇ ਮਿਲਾਨ ਤੋਂ ਕੱਢਿਆ ਹੈ। ਇੰਜ ਹੁਣ ਸਰਵ ਪ੍ਰਵਾਨਤ ਜਨਮ ਮਿਤੀ 25 ਜਨਵਰੀ 1377 ਈ. (ਬਿਕ੍ਰਮੀ ਸੰਮਤ 1433) ਮਾਘ ਸੁਦੀ 15 ਹੈ।

**ਮਾਤਾ-ਪਿਤਾ :** ਜਨਮ ਮਿਤੀ ਵਾਂਗ ਆਪ ਜੀ ਦੇ ਮਾਤਾ-ਪਿਤਾ ਬਾਰੇ ਵੀ ਕਈ ਮਾਨਤਾਵਾਂ ਹਨ। ਆਚਾਰੀਆ ਪ੍ਰਿਥੀ ਸਿੰਘ ਆਜ਼ਾਦ ਅਨੁਸਾਰ ਉਹਨਾਂ ਦਾ ਜਨਮ ਨਾਮ ਮਾਨ ਦਾਸ ਜੀ ਜੋ ਕਿ ਉਹਨਾਂ ਦੇ ਭਵਿੱਸ਼ਤ ਪੁਰਾਨ ਦੇ ਆਧਾਰ 'ਤੇ ਨਿਰਾਧਾਰਿਤ ਕੀਤਾ ਹੈ, ਪਰ ਪ੍ਰਸਿੱਧ ਨਾਮ ਰਾਘਵ ਜਾਂ ਰਘੂ ਸੀ।[2] ਡਾ. ਬੀ.ਪੀ. ਵਰਮਾ ਤੇ ਹਿੰਦੀ ਸਾਹਿਤ ਦੇ ਹੋਰ ਵਿਦਵਾਨ ਵੀ ਇਸ ਮਤ ਦੇ ਧਾਰਨੀ ਹਨ ਕਿ ਆਪ ਦੇ ਪਿਤਾ ਦਾ ਨਾਂ 'ਰਘੂ' ਸੀ। ਡਾ. ਧਰਮਪਾਲ ਸਿੰਗਲ ਨੇ ਪਿਤਾ ਦਾ ਨਾਮ ਰਾਘਵ ਦਾਸ ਤੇ ਮਾਤਾ ਦਾ ਨਾਮ ਕਰਮਾ ਦੇਵੀ ਲਿਖਿਆ ਹੈ।[3] ਭਾਈ ਕਾਨ੍ਹ ਸਿੰਘ ਨਾਭਾ ਨੇ ਆਪ ਦੇ ਪਿਤਾ ਦਾ ਨਾਮ ਸੰਤੋਖਾ ਤੇ ਮਾਤਾ ਦਾ ਨਾਂ ਦਿਆਰੀ ਲਿਖਿਆ ਹੈ।[4] ਗਿ. ਬਰਕਤ ਸਿੰਘ ਨੇ ਪਿਤਾ ਦਾ ਨਾਮ ਸੰਤੋਖਾ ਦਾਸ ਤੇ ਮਾਤਾ ਦਾ ਨਾਮ ਕੌਂਸ ਦੇਵੀ ਲਿਖਿਆ ਹੈ।[5] ਡਾ. ਜਸਬੀਰ ਸਿੰਘ ਸਾਬਰ ਅਨੁਸਾਰ ਪੰਜਾਬੀ ਸ੍ਰੋਤ ਅਨੁਸਾਰ ਆਪ ਜੀ ਦੇ ਪਿਤਾ ਦਾ ਨਾਮ ਸੰਤੋਖ ਦਾਸ ਤੇ ਮਾਤਾ ਦਾ ਨਾਂ ਕੌਂਸ ਦੇਵੀ ਜਾਂ ਮਾਤਾ ਕਲਕੀ ਸੀ।[6] ਰਵਿਦਾਸੀ-ਸੰਪਰਦਾਇ ਨਾਲ ਜੁੜੀਆਂ ਪ੍ਰਸਿੱਧ ਸੰਸਥਾਵਾਂ ਨੇ ਰਵਿਦਾਸ ਜੀ ਦੇ ਪਿਤਾ ਨਾ ਨਾਮ ਸੰਤੋਖ ਦਾਸ ਤੇ ਮਾਤਾ ਦਾ ਨਾਮ ਕਲਸੀ ਦੇਵੀ ਪ੍ਰਵਾਨ ਕੀਤਾ ਹੈ।[7]

**ਜਨਮ ਸਥਾਨ :** ਜਿਥੋਂ ਤੀਕ ਜਨਮ ਸਥਾਨ ਦਾ ਸੰਬੰਧ ਹੈ, ਇਸ ਬਾਰੇ ਉਹ ਖ਼ੁਦ ਲਿਖਦੇ ਹਨ ਕਿ ਉਹ ਬਨਾਰਸ ਨੇੜੇ ਰਹਿੰਦੇ ਸਨ :

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢਵੰਤਾ**
**ਨਿਤਹਿ ਬਨਾਰਸੀ ਆਸ ਪਾਸਾ॥**

*(ਸ੍ਰੀ ਆਦਿ ਗ੍ਰੰਥ, ਅੰਗ 1293)*

ਪਰ ਬਨਾਰਸ ਦੇ ਪਾਸ ਇਹ ਕਿਹੜੀ ਜਗ੍ਹਾ ਸੀ, ਇਸ ਬਾਰੇ ਵੀ ਮਤਭੇਦ ਹਨ।

ਆਚਾਰੀਆ ਪ੍ਰਿਥੀ ਸਿੰਘ ਆਜ਼ਾਦ, ਡਾ. ਧਰਮਪਾਲ ਸਿੰਗਲ, ਡਾ. ਪਰਸ਼ੂਰਾਮ ਚਤੁਰਵੇਦੀ ਤੇ ਹੋਰ ਵਿਦਵਾਨ ਬਨਾਰਸ ਨੇੜਲੇ ਪਿੰਡ ਮੰਡੂਆ ਡੀਹ ਨੂੰ ਆਪ ਜੀ ਦਾ ਜਨਮ ਸਥਾਨ ਮੰਨਦੇ ਹਨ।

ਡਾ. ਦਲੀਪ ਸਿੰਘ ਦੀਪ ਅਨੁਸਾਰ ਬਨਾਰਸ ਛਾਉਣੀ ਤੋਂ ਪੱਛਮ ਵੱਲ ਲਗਭਗ 2 ਮੀਲ ਜਰਨੈਲੀ ਸੜਕ ਉਪਰ ਮਾਂਡਰੂ (ਮੰਡੂਬ) ਦਾ ਪੁਰਾਣਾ ਨਾਮ ਮੰਡੂਆ ਡੀਹ ਹੈ।[8] ਪਰ ਡਾ. ਜਸਬੀਰ ਸਿੰਘ ਸਾਬਰ ਇਸ ਮਤ ਨਾਲ ਸਹਿਮਤ ਨਹੀਂ। ਉਹਨਾਂ ਅਨੁਸਾਰ ਬਨਾਰਸ ਹਿੰਦੂ ਯੂਨੀਵਰਸਿਟੀ ਦੇ ਪੱਛਮੀ ਦਰਵਾਜ਼ੇ ਨੂੰ ਲੰਘ ਕੇ ਇਕ ਪਿੰਡ 'ਸੀਰ ਗੋਵਰਧਨ' (ਬਨਾਰਸ ਦਾ ਹੀ ਹਿੱਸਾ) ਨੂੰ ਰਵਿਦਾਸ ਜੀ ਦਾ ਜਨਮ ਸਥਾਨ ਮੰਨਿਆ ਜਾਂਦਾ ਹੈ, ਜਿਥੇ ਚਾਰ ਮੰਜ਼ਲਾ ਮੰਦਰ ਰਵਿਦਾਸ ਜੀ ਦੀ ਸ਼ਾਨ ਵਿਚ ਉਸਰਿਆ ਹੋਇਆ ਹੈ ਅਤੇ ਰਵਿਦਾਸ ਜੀ ਦੀਆਂ ਦੋ ਯਾਦਗਾਰੀ ਵਸਤਾਂ (ਇਕ ਰੰਬੀ ਤੇ ਸੰਖ) ਵੀ ਇਸੇ ਸਥਾਪਤ ਹਨ, ਜੋ ਮੰਦਰ ਦੀ ਖੁਦਾਈ ਵੇਲੇ ਇਥੋਂ ਪ੍ਰਾਪਤ ਹੋਈਆਂ। ਇਸ ਬਸਤੀ ਦਾ ਪੁਰਾਣਾ ਨਾਮ 'ਗੁਰਧਨਪੁਰਾ' ਸੀ। ਇਹ ਸਥਾਨ ਬਨਾਰਸ ਦੀ ਸਾਊ ਵੱਸੋਂ ਤੋਂ ਹਟਵਾਂ ਹੈ। ਇਥੇ ਛਪਰੀਆਂ ਵਿਚ ਚਮਾਰ ਜਾਤੀ ਦੇ ਲੋਕ ਰਹਿੰਦੇ ਸਨ ਜੋ ਮਰੇ ਪਸ਼ੂ ਢੋਣ ਦੀ ਕਿਰਤ ਕਰਦੇ ਸਨ। ਅਜੇ ਵੀ ਇਥੋਂ ਦੇ ਵਸਨੀਕ ਬਹੁ-ਗਿਣਤੀ ਵਿਚ ਦੀਨ-ਹੀਨ ਭਾਵਨਾ ਵਾਲੇ ਤੇ ਲਿਖਾਈ-ਪੜ੍ਹਾਈ ਤੋਂ ਵਾਂਝੇ ਹਨ। ਗੁਰੂ ਰਵਿਦਾਸ ਫ਼ਾਊਂਡੇਸ਼ਨ ਜਲੰਧਰ, ਡੇਰਾ ਸੱਚਖੰਡ ਬੱਲਾਂ, ਆਲ ਇੰਡੀਆ ਆਦਿ ਧਰਮ ਮਿਸ਼ਨ, ਦਿੱਲੀ ਤੇ ਸ੍ਰੀ ਗੁਰੂ ਰਵਿਦਾਸ ਸਭਾ ਯੂ.ਕੇ. 'ਸੀਰ ਗੋਵਰਧਨਪੁਰ' ਨੂੰ ਹੀ ਰਵਿਦਾਸ ਜੀ ਦਾ ਜਨਮ ਅਸਥਾਨ ਮੰਨਦੇ ਹਨ। ਮੌਜੂਦਾ ਮੰਡੂਆ ਡੀਹ ਦਾ ਇਲਾਕਾ ਰੇਲਵੇ ਸਟੇਸ਼ਨ ਬਨਾਰਸ ਤੋਂ ਹਟਵਾਂ ਹੈ ਅਤੇ ਚੰਮ ਦੇ ਵਪਾਰ ਦਾ ਉੱਘਾ ਕੇਂਦਰ ਹੈ। ਸੰਭਵ ਹੈ ਕਿ ਮੱਧਕਾਲ ਵਿਚ ਇਹ ਰਸਤਾ ਗੰਗਾ ਤਟ ਦੇ ਨੇੜੇ ਹੋਣ ਕਰਕੇ ਵਪਾਰੀਆਂ ਦਾ ਗੜ੍ਹ ਹੋਵੇ। ਆਪਣੇ ਭਾਈਚਾਰੇ ਨੂੰ ਉਪਦੇਸ਼ ਦੇਣ ਲਈ ਰਵਿਦਾਸ ਜੀ ਦਾ ਇਥੇ ਆਉਣਾ ਸੁਭਾਵਕ ਹੈ।[9]

**ਵਿਆਹ :** ਰਵਿਦਾਸ ਜੀ ਨੇ ਆਪਣੇ ਗ੍ਰਹਿਸਥੀ ਜੀਵਨ ਬਾਰੇ ਆਪਣੀ ਬਾਣੀ ਵਿਚ ਕਿਤੇ ਵੀ ਜ਼ਿਕਰ ਨਹੀਂ ਕੀਤਾ। ਉਹਨਾਂ ਦੇ ਅਨੁਯਾਈਆਂ ਅਤੇ ਜਨਮਸਾਖੀਆਂ ਤੋਂ ਜਾਣਕਾਰੀ ਮਿਲਦੀ ਹੈ ਕਿ ਆਪ ਇਕ ਸਫਲ ਗ੍ਰਹਿਸਥੀ ਸਨ। 12-13 ਸਾਲਾਂ ਦੀ ਉਮਰ ਵਿਚ ਆਪ ਦਾ ਵਿਆਹ 'ਲੋਨੀ' ਜਾਂ 'ਲੋਨਾ' ਨਾਂ ਦੀ ਇਸਤਰੀ ਨਾਲ ਹੋਇਆ ਜੋ ਬਹੁਤ ਸੇਵਾ-ਭਾਵਨਾ, ਸਹਿਜ ਸੁਭਾਅ ਵਾਲੀ ਅਤੇ ਧਰਮ ਦੀ ਮੂਰਤ ਸੀ। ਪ੍ਰਿਥਵੀ ਸਿੰਘ ਆਜ਼ਾਦ ਅਨੁਸਾਰ ਲੋਨਾ ਨੂੰ ਚਮਤਕਾਰਾਂ ਵਿਚ ਇਕ ਦੇਵੀ ਦੇ ਰੂਪ ਵਿਚ ਪੂਜਿਆ ਜਾਂਦਾ ਹੈ। ਗਿਆਨੀ ਬਰਕਤ ਸਿੰਘ ਅਨੁਸਾਰ ਆਪ ਦੀ ਪਤਨੀ ਦਾ ਨਾਮ ਭਾਗਨ ਦੇਵੀ ਸੀ, ਜੋ ਮਿਰਜ਼ਾਪੁਰ ਦੀ ਰਹਿਣ ਵਾਲੀ ਸੀ।[10] ਡਾ. ਧਰਮਪਾਲ ਮੈਨੀ ਅਨੁਸਾਰ ਆਪ ਦੀ ਪਤਨੀ ਦਾ ਨਾਂ 'ਲੌਣਾ' ਜਾਂ ਲੌਨਾ ਸੀ, ਜੋ ਰਵਿਦਾਸੀਆਂ ਦੀ ਉਪ-ਜਾਤੀ 'ਚਮਕਟੀਆਂ' ਵਿਚ ਜਨਮੀ ਸੀ। ਇਸ ਦੀ ਪੁਸ਼ਟੀ 'ਰੈਦਾਸ ਰਮਾਇਣ'

ਵਿਚੋਂ ਹੁੰਦੀ ਹੈ। ਰਵਿਦਾਸੀਆਂ ਵਿਚ ਅੱਜ-ਕਲ੍ਹ ਵੀ 'ਲੋਨਾ' ਨੂੰ ਦੇਵੀ ਮੰਨਿਆ ਜਾਂਦਾ ਹੈ। ਔਰਤਾਂ ਆਪਣੇ ਬੱਚਿਆਂ ਦੇ ਮੰਗਲ ਤੇ ਸੁਖ-ਸਾਂਦ ਦੀ ਸੁਖਣਾ ਇਸੇ ਦੇਵੀ ਤੋਂ ਮੰਗਦੀਆਂ ਹਨ। ਇਹ ਵੀ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਦੇਵੀ ਦੀ ਕ੍ਰਿਪਾ ਨਾਲ ਬੀਮਾਰ ਬੱਚੇ ਨਿਰੋਗ ਹੋ ਜਾਂਦੇ ਹਨ।

**ਔਲਾਦ :** ਡਾ. ਮੈਨੀ ਅਨੁਸਾਰ ਰਵਿਦਾਸ ਜੀ ਨੂੰ 'ਵਿਜਯਦਾਸ' ਦੇ ਨਾਮ ਦੇ ਪੁੱਤਰ ਦੀ ਪ੍ਰਾਪਤੀ ਹੋਈ ਸੀ।[11] ਵਿਦਵਾਨਾਂ ਨੇ ਆਪ ਨੂੰ ਗ੍ਰਿਹਸਥ ਵਿਚ ਰਹਿੰਦਿਆਂ ਤਿਆਗੀ ਸਿੱਧ ਕਰਨ ਲਈ ਦੱਸਿਆ ਹੈ ਕਿ ਆਪ ਦੀ ਕੋਈ ਸੰਤਾਨ ਨਹੀਂ ਸੀ। ਇਸ ਬਾਰੇ ਕੋਈ ਪ੍ਰਮਾਣ ਨਹੀਂ ਮਿਲਦਾ ਕਿ ਉਹਨਾਂ ਦੀ ਕੋਈ ਸੰਤਾਨ ਸੀ।

ਗੁਰੂ : ਪ੍ਰੇਮਾ ਭਗਤੀ ਦੀ ਪਰੰਪਰਾ ਰਾਮਾਨੁਜ ਜੀ ਨਾਲ ਸ਼ੁਰੂ ਹੁੰਦੀ ਹੈ, ਇਸ ਲਈ ਬਹੁਤੇ ਵਿਦਵਾਨ ਆਪ ਨੂੰ ਰਾਮਾਨੁਜ ਜੀ ਨਾਲ ਜੋੜਨ ਦੀ ਕੋਸ਼ਿਸ਼ ਕਰਦੇ ਹਨ। ਉਹਨਾਂ ਅਨੁਸਾਰ ਰਾਮਾਨੁਜ ਜੀ ਦੁਆਰਾ ਸ਼ੁਰੂ ਹੋਈ ਪ੍ਰੇਮਾ-ਭਗਤੀ ਦੀ ਪਰੰਪਰਾ ਵਿਚ ਦੇਵਾਨੰਦ ਜੀ, ਹਰੀਆਨੰਦ ਜੀ, ਰਾਮਾਨੰਦ ਜੀ ਆਦਿ ਸੰਤ ਪੈਦਾ ਹੋਏ ਅਤੇ ਰਵਿਦਾਸ ਜੀ ਇਸੇ ਰਾਮਾਨੰਦ ਜੀ ਦੇ ਸ਼ਿਸ਼ ਸਨ। ਮੈਕਾਲਿਫ਼, ਡਾ. ਧਰਮਪਾਲ ਸਿੰਗਲ, ਡਾ. ਰਾਮ ਕੁਮਾਰ ਵਰਮਾ, ਡਾ. ਰਾਮ ਚੰਦਰ ਸ਼ੁਕਲ, ਡਾ. ਗਣਪਤਿ ਚੰਦਰ ਗੁਪਤ, ਡਾ. ਗੋਵਿੰਦ ਤ੍ਰਿਗੁਣਾਯਤ ਅਤੇ ਲਾਲ ਸਿੰਘ ਨਰੋਤਮ ਆਦਿ ਇਸ ਮਤ ਦੇ ਧਾਰਨੀ ਹਨ।[12] ਡਾ. ਧਰਮਪਾਲ ਸਿੰਗਲ ਅਨੁਸਾਰ ਉੱਤਰੀ ਭਾਰਤ ਦੀ ਭਗਤੀ ਲਹਿਰ ਦੇ ਇਤਿਹਾਸਕ ਪਿਛੋਕੜ 'ਤੇ ਝਾਤ ਪਾਇਆਂ ਪਤਾ ਲੱਗਦਾ ਹੈ ਕਿ ਸੁਆਮੀ ਰਾਮਾਨੰਦ ਜੀ ਦੇ ਬਾਰਾਂ ਚੇਲਿਆਂ ਵਿਚੋਂ ਯੁਗਾਂਤਰਕਾਰੀ ਕਬੀਰ ਜੀ ਅਤੇ ਪਰਮ ਸੰਤ ਭਗਤ ਰਵਿਦਾਸ ਜੀ ਦਾ ਨਾਮ ਵਿਸ਼ੇਸ਼ ਉਲੇਖਯੋਗ ਹੈ। ਬਾਕੀ ਚੇਲਿਆਂ ਵਿਚ ਧੰਨਾ ਜੱਟ ਜੀ, ਸੈਣ ਨਾਈ ਜੀ, ਪਰਮਾਵਤੀ ਨਾਮ ਦੀ ਇਸਤਰੀ, ਪੀਪਾ ਜੀ (ਖੱਤਰੀ ਰਾਜਾ), ਅਨੰਦਾਨੰਦ ਜੀ, ਸੁਖਾ ਜੀ, ਸੁਰਸੁਰਾ ਜੀ, ਨਰਹਰਿ ਜੀ, ਭਾਵਾਨੰਦ ਜੀ ਆਦਿ ਸ਼ਾਮਲ ਹਨ।[13] ਡਾ. ਬੀ.ਪੀ. ਸ਼ਰਮਾ ਨੇ ਆਪਣੇ ਇਕ ਲੇਖ 'ਸੁਆਮੀ ਰਾਮਾਨੰਦ ਅਤੇ ਸੰਤ ਰਵਿਦਾਸ' ਵਿਚ ਰਵਿਦਾਸ ਜੀ ਨਾਲ ਸੰਬੰਧਿਤ ਗ੍ਰੰਥਾਂ ਜਿਵੇਂ ਭਗਤ ਰਚਨਾਵਲੀ (ਰਚਨਾ ਕਾਲ 1645 ਈ.), ਭਕਤਮਾਲ (ਰਚਨਾ ਕਾਲ 1680 ਈ.) ਆਦਿ ਦੇ ਹਵਾਲਿਆਂ ਨਾਲ ਲਿਖਿਆ ਹੈ ਕਿ ਰਵਿਦਾਸ ਜੀ ਦੇ ਗੁਰੂ ਰਾਮਾਨੰਦ ਸਨ।[14]

ਪੰਜਾਬੀ ਅਤੇ ਹਿੰਦੀ ਦੇ ਬਹੁਤ ਸਾਰੇ ਵਿਦਵਾਨ ਇਸ ਮਤ ਨਾਲ ਸਹਿਮਤ ਨਹੀਂ। ਉਹਨਾਂ ਅਨੁਸਾਰ ਰਵਿਦਾਸ ਜੀ ਨੇ ਆਪਣੀ ਕਿਸੇ ਰਚਨਾ ਵਿਚ ਕਿਸੇ ਦੇਹਧਾਰੀ ਗੁਰੂ ਪਾਸੋਂ ਦੀਖਿਆ ਲੈਣ ਬਾਰੇ ਜ਼ਿਕਰ ਨਹੀਂ ਕੀਤਾ। ਆਪ ਜੀ ਸਪੱਸ਼ਟ ਰੂਪ ਵਿਚ ਆਖਦੇ ਹਨ, 'ਮੋਹਿ ਆਧਾਰ ਨਾਮ ਨਰਾਇਣ ਜੀਵਨ ਪ੍ਰਾਨ ਧਨ ਮੋਰੇ'। ਇਸ ਰਚਨਾ ਦੇ ਸਨਮੁਖ ਆਪ ਜੀ ਪਰਮਾਤਮਾ ਦੇ ਭਗਤ ਸਨ, ਕਿਸੇ ਵਿਅਕਤੀ ਦੇ ਨਹੀਂ। ਇਸ ਮਤ ਨੂੰ ਸਵੀਕਾਰ ਕਰਨ ਵਾਲਿਆਂ ਵਿਚ ਡਾ. ਕਰਮ ਸਿੰਘ ਰਾਜੂ, ਡਾ. ਤ੍ਰਿਲੋਕੀ ਨਰਾਇਣ ਦੀਕਸ਼ਤ, ਡਾ. ਜਸਬੀਰ ਸਿੰਘ ਸਾਬਰ, ਡਾ. ਕ੍ਰਿਸ਼ਨਾ

ਕਲਸੀਆ, ਡਾ. ਪ੍ਰਵਾਨਾ, ਡਾ. ਕਲੇਰ, ਡਾ. ਪਰਸੂਰਾਮ ਚਤੁਰਵੇਦੀ ਆਦਿ ਸ਼ਾਮਲ ਹਨ।[15] ਡਾ. ਬੀ.ਪੀ. ਸ਼ਰਮਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਸ ਤੁਕ 'ਪਰਮ ਪਾਰਸ ਗੁਰੁ ਭੇਟੀਐ ਪੂਰਬ ਲਿਲਾਟ' ਦਾ ਅਰਥ 'ਪੂਰਬਲੇ ਜਨਮਾਂ ਵਿਚ ਇਕੱਠੇ ਕੀਤੇ ਸ਼ੁਭ ਕਰਮਾਂ ਦੇ ਫਲਸਰੂਪ ਹੀ 'ਪਾਰਸਮਣੀ' ਰੂਪ ਗੁਰੂ ਮਿਲ ਸਕਦਾ ਹੈ', ਕਰਦੇ ਹੋਏ ਇਹ ਸਿੱਧ ਕੀਤਾ ਹੈ ਕਿ ਰਵਿਦਾਸ ਜੀ 'ਨਿਗੁਰੇ' ਨਹੀਂ ਸਨ। ਪਰ ਉਹਨਾਂ ਦੀ ਬਾਣੀ ਵਿਚ ਜਿਥੇ ਨਾਮਦੇਵ ਜੀ, ਕਬੀਰ ਜੀ, ਤ੍ਰਿਲੋਚਨ ਜੀ, ਸਧਨਾ ਜੀ ਦਾ ਜ਼ਿਕਰ ਹੈ, ਉਥੇ ਰਾਮਾਨੰਦ ਜੀ ਬਾਰੇ ਅਜਿਹਾ ਕੋਈ ਵੇਰਵਾ ਨਹੀਂ ਮਿਲਦਾ। ਇਸ ਲਈ ਆਪ ਜੀ ਨੂੰ ਰਾਮਾਨੰਦ ਦਾ ਚੇਲਾ ਨਹੀਂ ਮੰਨਿਆ ਜਾ ਸਕਦਾ।

ਰਵਿਦਾਸ ਜੀ ਦੇ ਨਿਮਨ-ਲਿਖਿਤ ਸ਼ਬਦ ਤੋਂ ਕਈਆਂ ਨੇ ਅਨੁਮਾਨ ਲਾਇਆ ਕਿ ਆਪ ਜੀ ਦੇ ਗੁਰੂ ਪਰਮਾਨੰਦ ਸਨ:

**ਰਵਿਦਾਸ ਦਾਸ ਉਦਾਸ ਤਜ ਭ੍ਰਮ**
**ਤਪਨ ਤਪੁ ਗੁਰ ਗਿਆਨ॥**
**ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ॥**

ਪਰ ਇਹ ਅਨੁਮਾਨ ਗ਼ਲਤ ਹੈ ਕਿਉਂਕਿ ਇਥੇ ਪਰਮਾਨੰਦ ਸ਼ਬਦ ਪਰਮਾਤਮਾ ਦਾ ਲਖਾਇਕ ਹੈ। ਵੈਸੇ ਵੀ ਪਰਮਾਨੰਦ ਜੀ ਦਾ ਸਮਾਂ ਰਵਿਦਾਸ ਜੀ ਤੋਂ ਬਾਅਦ ਦਾ ਮੰਨਿਆ ਜਾਂਦਾ ਹੈ।[16] ਇੰਜ ਆਪ ਜੀ ਨੂੰ ਪਰਮਾਤਮਾ ਦੇ ਭਗਤ ਮੰਨਿਆ ਜਾਂਦਾ ਹੈ।

**ਵਿਦਿਆ:** ਰਵਿਦਾਸ ਜੀ ਦੇ ਸਮੇਂ ਸਮਾਜ ਜਾਤਾਂ ਵਿਚ ਵੰਡਿਆ ਹੋਇਆ ਸੀ, ਪੜ੍ਹਨ-ਪੜ੍ਹਾਉਣ ਤੇ ਪੂਜਾ-ਪਾਠ ਦਾ ਹੱਕ ਕੇਵਲ ਉੱਚੀਆਂ ਜਾਤਾਂ ਵਾਲਿਆਂ ਨੂੰ ਸੀ। ਇਸ ਲਈ ਆਪ ਨੇ ਕਿਸੇ ਆਸ਼ਰਮ ਵਿਚ ਵਿਦਿਆ ਪ੍ਰਾਪਤ ਨਹੀਂ ਸੀ ਕੀਤੀ। ਪਰ ਉਹਨਾਂ ਦੀ ਬਾਣੀ ਵਿਚੋਂ ਵੇਦਾਂ, ਪੁਰਾਣਾਂ, ਸਿਮ੍ਰਤੀਆਂ, ਪੌਰਾਣਿਕ, ਇਤਿਹਾਸਕ ਤੇ ਮਿਥਿਹਾਸਕ ਘਟਨਾਵਾਂ ਦੇ ਹਵਾਲੇ ਮਿਲਦੇ ਹਨ, ਜਿਸ ਤੋਂ ਪਤਾ ਲੱਗਦਾ ਹੈ ਕਿ ਉਹ ਬਹੁਤ ਹੀ ਗਿਆਨਵਾਨ ਅਤੇ ਅਨੁਭਵੀ ਸ਼ਖ਼ਸੀਅਤ ਦੇ ਮਾਲਕ ਸਨ।

**ਕਿੱਤਾ:** ਆਪ ਨੇ ਪਿਤਾ-ਪੁਰਖੀ ਕਿੱਤਾ ਢੋਰ ਢੋਣਾ, ਜੁੱਤੀਆਂ ਗੰਢਣਾ ਅਪਣਾਇਆ। ਆਪ ਦੀ ਬਾਣੀ ਵਿਚੋਂ ਵੀ ਇਸ ਗੱਲ ਦੀ ਗਵਾਹੀ ਮਿਲਦੀ ਹੈ:

- **ਚਮਰਟਾ ਗਾਂਠਿ ਨ ਜਨਈ॥**
  **ਲੋਗੁ ਗਠਾਵੈ ਪਨਹੀ॥੧॥ ਰਹਾਉ॥**
  **ਆਰ ਨਹੀ ਜਿਹ ਤੋਪਉ॥**
  **ਨਹੀ ਰਾਂਬੀ ਠਾਉ ਰੋਪਉ॥**
- **ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ**
  **ਨਿਤਹਿ ਬਨਾਰਸੀ ਆਸ ਪਾਸਾ॥**

ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਵਿਚ ਜਿਥੇ ਉਹਨਾਂ ਦੀ ਉਸਤਤ ਕੀਤੀ

ਹੈ, ਉਥੇ ਉਹਨਾਂ ਦੇ ਪੇਸ਼ੇ ਬਾਰੇ ਵੀ ਲਿਖਿਆ ਹੈ:

**ਭਗਤ ਭਗਤ ਜਗਿ ਵਜਿਆ ਚਹੁ ਚਕਾਂ ਦੇ ਵਿਚ ਚਮਰੇਟਾ।**
**ਪਾਣਾ ਗੰਢੇ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ।**

**ਸਮਕਾਲੀ ਤੇ ਅਕਾਲ ਚਲਾਣਾ:** ਰਵਿਦਾਸ ਜੀ ਦੇ ਸਮਕਾਲੀਆਂ ਬਾਰੇ ਵੀ ਕਈ ਮਤਭੇਦ ਹਨ। ਰਵਿਦਾਸ ਜੀ ਅਤੇ ਕਬੀਰ ਜੀ ਦੇ ਇਕ-ਦੂਜੇ ਦੇ ਸਮਕਾਲੀ ਹੋਣ ਬਾਰੇ ਵਿਦਵਾਨਾਂ ਵਿਚ ਕਾਫ਼ੀ ਸਹਿਮਤੀ ਹੈ। ਵਰਤਮਾਨ ਖੋਜ ਅਨੁਸਾਰ ਕਬੀਰ ਜੀ ਦਾ ਸਮਾਂ 1433 ਬਿਕ੍ਰਮੀ ਤੋਂ 1495 ਬਿਕ੍ਰਮੀ ਮੰਨਿਆ ਗਿਆ ਹੈ। ਇਸ ਹਿਸਾਬ ਨਾਲ ਭਗਤ ਰਵਿਦਾਸ ਜੀ ਅਤੇ ਕਬੀਰ ਜੀ ਦੇ ਸਮਕਾਲੀ ਹੋਣ ਬਾਰੇ ਕੋਈ ਸ਼ੱਕ ਨਹੀਂ ਰਹਿ ਜਾਂਦਾ। ਸੰਤ ਸਾਹਿਤ ਦੇ ਲਗਭਗ ਸਾਰੇ ਵਿਦਵਾਨ ਜਿਵੇਂ ਮੈਕਾਲਿਫ਼, ਮੈਕਲੋਡ, ਭਾਈ ਜੋਧ ਸਿੰਘ, ਡਾ. ਰਾਮ ਕੁਮਾਰ ਵਰਮਾ, ਰਾਮ ਚੰਦਰ ਸ਼ੁਕਲ, ਪਰਸੂਰਾਮ ਚਤੁਰਵੇਦੀ ਅਤੇ ਡਾ. ਹਜ਼ਾਰੀ ਪ੍ਰਸ਼ਾਦ ਦਿਵੇਦੀ ਇਸ ਮੱਤ ਦੀ ਪੁਸ਼ਟੀ ਕਰਦੇ ਹਨ। ਡਾ. ਹਜ਼ਾਰੀ ਪ੍ਰਸ਼ਾਦ ਦਿਵੇਦੀ ਦਾ ਮਤ ਹੈ ਕਿ ਕਬੀਰ ਜੀ, ਰਵਿਦਾਸ ਜੀ ਨਾਲੋਂ ਉਮਰ ਵਿਚ ਕੁਝ ਵੱਡੇ ਸਨ। ਕੁਝ ਵਿਦਵਾਨਾਂ ਨੇ ਰਵਿਦਾਸ ਜੀ ਦੀ ਗੁਰੂ ਨਾਨਕ ਦੇਵ ਜੀ ਨਾਲ ਮੁਲਾਕਾਤ ਦਾ ਜ਼ਿਕਰ ਕੀਤਾ ਹੈ। ਪ੍ਰਿਥੀ ਸਿੰਘ ਆਜ਼ਾਦ ਦੇ ਕਥਨ ਅਨੁਸਾਰ ਗੁਰੂ ਨਾਨਕ ਦੇਵ ਜੀ ਦੇ ਜਨਮ ਸਮੇਂ (ਸੰਮਤ 1526) ਰਵਿਦਾਸ ਜੀ ਦੀ ਉਮਰ 93 ਵਰ੍ਹੇ ਦੀ ਹੋ ਚੁੱਕੀ ਸੀ। ਉਹਨਾਂ ਨੇ ਗੁਰੂ ਨਾਨਕ ਦੇਵ ਜੀ ਤੇ ਰਵਿਦਾਸ ਜੀ ਦੀ ਭੇਂਟ ਸੰਮਤ 1555 ਵਿਚ ਹੋਈ ਦੱਸੀ ਹੈ। ਇਹ ਉਹ ਸਮਾਂ ਸੀ ਜਦ ਗੁਰੂ ਜੀ ਨੇ ਆਪਣੀ ਪਹਿਲੀ ਉਦਾਸੀ ਆਰੰਭ ਕੀਤੀ। ਇਸ ਸਮੇਂ ਰਵਿਦਾਸ ਜੀ ਦੀ ਉਮਰ 122 ਵਰ੍ਹੇ ਸੀ। ਸੋਢੀ ਮਿਹਰਬਾਨ ਦੀ 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ' ਵਿਚ 'ਗੋਸਟਿ ਗੁਰੂ ਬਾਬੇ ਨਾਨਕ ਜੀ ਕੀ ਭਗਤਾ ਨਾਲ' ਸਿਰਲੇਖ ਹੇਠ ਲਿਖਿਆ ਹੈ ਕਿ ਜਦ ਗੁਰੂ ਨਾਨਕ ਦੇਵ ਜੀ ਅਯੁੱਧਿਆ ਵਿਚ ਵਿਚਰ ਰਹੇ ਸਨ ਤਾਂ ਉਹਨਾਂ ਨੂੰ ਉਥੇ ਮਿਲਣ ਲਈ ਭਗਤ ਨਾਮਦੇਵ ਜੀ, ਜੈਦੇਵ ਜੀ, ਕਬੀਰ ਜੀ, ਤਿਲੋਚਨ ਜੀ, ਰਵਿਦਾਸ ਜੀ, ਸਧਨਾ ਜੀ, ਸੈਨ ਜੀ, ਧੰਨਾ ਜੀ ਅਤੇ ਬੈਣੀ ਜੀ ਆਏ। ਪਰੰਤੂ ਰਵਿਦਾਸ ਜੀ ਦੇ ਨਾਲ-ਨਾਲ ਭਗਤ ਨਾਮਦੇਵ ਜੀ, ਜੈਦੇਵ ਜੀ ਅਤੇ ਕਬੀਰ ਜੀ ਦਾ ਵਰਣਨ ਇਤਿਹਾਸਕ ਤੌਰ 'ਤੇ ਠੀਕ ਨਹੀਂ ਕਿਉਂਕਿ ਇਹ ਭਗਤ ਜਨ ਤਾਂ ਗੁਰੂ ਨਾਨਕ ਦੇਵ ਜੀ ਦੇ ਜਨਮ ਲੈਣ ਤੋਂ ਪਹਿਲਾਂ ਹੀ ਸਵਰਗਵਾਸ ਹੋ ਚੁੱਕੇ ਸਨ।[17]

ਸੋਢੀ ਮਿਹਰਬਾਨ ਦੀ ਜਨਮਸਾਖੀ ਵਿਚ ਇਹ ਵੀ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਜਨਮ ਲੈਣ ਤੀਕ ਰਵਿਦਾਸ ਜੀ ਦੀ ਬਾਣੀ ਪੰਜਾਬ ਵਿਚ ਕਾਫ਼ੀ ਪ੍ਰਸਿੱਧ ਹੋ ਚੁੱਕੀ ਸੀ, ਜਿਸ ਨੂੰ ਮਰਦਾਨਾ ਅਕਸਰ ਗਾਇਆ ਕਰਦਾ ਸੀ। 'ਮਰਦਾਨਾ ਤਲਵੰਡੀ ਰਾਇ ਭੋਏਂ ਕੀ ਰਹਿੰਦਾ, ਰਬਾਬ ਵਜਾਇੰਦਾ। ਨਾਮਾ, ਕਬੀਰ, ਤ੍ਰਿਲੋਚਨ, ਰਵਿਦਾਸ, ਧੰਨੇ, ਬੇਣੀ ਦੇ ਪਦੇ ਗਾਵਤਾ। ਗੁਰੂ ਨਾਨਕ ਦੇ ਆਗੇ ਪਦੇ ਗਾਵਤਾ।'[18]

ਕੀ ਭਗਤ ਰਵਿਦਾਸ ਜੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਸਨ ? ਵੇਖਣ ਲਈ ਉਹਨਾਂ ਦੇ ਅਕਾਲ ਚਲਾਣੇ ਤੋਂ ਪਤਾ ਲੱਗ ਸਕਦਾ ਹੈ। ਪਰ ਇਸ ਮਿਤੀ ਬਾਰੇ ਵੀ ਵਿਦਵਾਨ ਇਕ ਮਤ ਨਹੀਂ ਹਨ। ਪ੍ਰੋ. ਰਾਮ ਕੁਮਾਰ ਵਰਮਾ ਅਤੇ ਗਿਆਨੀ ਬਰਕਤ ਸਿੰਘ ਅਨੰਦ ਵਰਗੇ ਵਿਦਵਾਨ ਅਕਾਲ ਚਲਾਣੇ ਦੀ ਮਿਤੀ 28 ਮਾਘ ਸੰਮਤ 1575 (1518 ਈ.) ਨੂੰ ਮੰਨਦੇ ਹਨ। ਭਗਵਤ ਮਿਸ਼ਰ ਸੰਮਤ 1597 ਅਤੇ ਪ੍ਰਿਥੀ ਸਿੰਘ ਆਜ਼ਾਦ ਸੰਮਤ 1584 (1527 ਈ.) ਦੀਆਂ ਮਿਤੀਆਂ ਪੇਸ਼ ਕਰਦੇ ਹਨ। ਭਗਤ ਰਵਿਦਾਸ ਜੀ ਦੇ ਜੀਵਨ ਨਾਲ ਸੰਬੰਧਿਤ ਪੁਰਾਤਨ ਸਰੋਤਾਂ 'ਸੁਖਮਨੀ ਸਹੰਸਰ ਨਾਮਾ' ਅਤੇ 'ਰੈਦਾਸ ਰਾਮਾਇਣ' ਤੋਂ ਸਿੱਧ ਹੁੰਦਾ ਹੈ ਕਿ ਆਪ ਦੇ ਸਮੇਂ ਭਾਰਤ ਉੱਤੇ ਸਿਕੰਦਰ ਲੋਧੀ ਦਾ ਰਾਜ ਸੀ ਅਤੇ ਭਗਤ ਨਾਮਦੇਵ ਜੀ, ਕਬੀਰ ਜੀ, ਤ੍ਰਿਲੋਚਨ ਜੀ, ਸਧਨਾ ਜੀ, ਸੈਣ ਜੀ ਆਦਿ ਭਗਤ-ਜਨ ਆਪ ਤੋਂ ਪਹਿਲਾਂ ਅਕਾਲ ਚਲਾਣਾ ਕਰ ਚੁੱਕੇ ਸਨ। ਇਸ ਤਰ੍ਹਾਂ ਆਪ ਦਾ ਅਕਾਲ ਚਲਾਣਾ ਸੰਮਤ 1546 ਤੋਂ 1574 (1489 ਤੋਂ 1515 ਈ.) ਤਕ ਨਿਸ਼ਚਿਤ ਕੀਤਾ ਜਾ ਸਕਦਾ ਹੈ।[19]

ਡਾ. ਸ਼ਕਤੀਧਰ ਸ਼ਰਮਾ ਅਨੁਸਾਰ ਆਪ ਦਾ ਅਕਾਲ ਚਲਾਣਾ ਬਿਕ੍ਰਮੀ ਸੰਮਤ 1584, ਚੇਤਰ ਕ੍ਰਿਸ਼ਨ ਚਤੁਰ ਦੇਸੀ ਵਾਲੇ ਦਿਨ ਹੋਇਆ। ਇਸ ਹਿਸਾਬ ਨਾਲ ਆਪ ਦੀ ਉਮਰ 151 ਸਾਲ ਬਣਦੀ ਹੈ ਜੋ ਕਿ ਅਸਾਧਾਰਨ ਹੋਣ ਕਰਕੇ ਵਿਦਵਾਨਾਂ ਨੇ ਪ੍ਰਵਾਨ ਨਹੀਂ ਕੀਤੀ, ਪਰ ਅਜੋਕੇ ਸਮੇਂ ਪੰਜਾਬ ਦੇ ਪ੍ਰਸਿੱਧ ਨਗਰ ਕੁਰਾਲੀ ਵਿਖੇ ਸੰਤ ਸ਼ਿਵ ਸਰੂਪ 155 ਸਾਲ ਉਮਰ ਭੋਗ ਕੇ ਪ੍ਰਲੋਕ ਸਿਧਾਰੇ ਹਨ। ਜੇਕਰ ਅਜੋਕੇ ਸਮੇਂ ਕੋਈ ਏਨੀ ਲੰਮੀ ਉਮਰ ਭੋਗ ਸਕਦਾ ਹੈ ਤਾਂ ਰਵਿਦਾਸ ਜੀ ਤਾਂ ਸਾਤਵਿਕ ਪੁਰਸ਼ ਸਨ। ਉਹਨਾਂ ਦੀ 151 ਸਾਲ ਦੀ ਲੰਮੀ ਆਯੂ ਭੋਗਣੀ ਸੰਭਵ ਹੈ। ਇਸ ਤਰ੍ਹਾਂ ਆਪ ਦਾ ਅਕਾਲ ਚਲਾਣਾ ਬਨਾਰਸ ਵਿਚ ਬਿਕ੍ਰਮੀ ਸੰਮਤ 1584 ਅਰਥਾਤ 1528 ਈ. ਨੂੰ ਹੋਇਆ ਪ੍ਰਵਾਨ ਕੀਤਾ ਜਾਂਦਾ ਹੈ।[20]

ਇਹਨਾਂ ਹਵਾਲਿਆਂ ਦੀ ਰੌਸ਼ਨੀ ਵਿਚ ਇਹ ਤਾਂ ਮੰਨਿਆ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਭਗਤ ਰਵਿਦਾਸ ਜੀ ਦੇ ਜੀਵਨ-ਕਾਲ ਵਿਚ ਆਪਣੀਆਂ ਉਦਾਸੀਆਂ ਨੂੰ ਆਰੰਭ ਕਰ ਚੁੱਕੇ ਸਨ ਪਰ ਗੁਰੂ ਨਾਨਕ ਦੇਵ ਜੀ ਤੇ ਭਗਤ ਰਵਿਦਾਸ ਜੀ ਦੀ ਭੇਟ ਕਿਥੇ ਅਤੇ ਕਦੋਂ ਹੋਈ, ਇਸ ਬਾਰੇ ਨਿਸ਼ਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ ਕਿਉਂਕਿ ਉਪਰੋਕਤ ਹਵਾਲੇ ਪੌਰਾਣਿਕ ਟਿੱਪਣੀਆਂ ਹੀ ਹਨ, ਇਤਿਹਾਸਕ ਨਹੀਂ ਹਨ।[21]

ਯਾਤਰਾ : ਹੋਰਨਾਂ ਭਗਤਾਂ ਵਾਂਗ ਆਪ ਨੇ ਵੀ ਅੰਧੇਰੇ ਵਿਚ ਭਟਕ ਰਹੀ ਲੋਕਾਈ ਨੂੰ ਗਿਆਨ ਦਾ ਚਾਨਣ ਵੰਡਣ ਲਈ ਬਿਹਾਰ, ਮਹਾਂਰਾਸ਼ਟਰ, ਮੱਧ ਪ੍ਰਦੇਸ਼, ਗੁਜਰਾਤ, ਰਾਜਸਥਾਨ ਤੇ ਹੋਰ ਪ੍ਰਦੇਸਾਂ ਦੀ ਯਾਤਰਾ ਕੀਤੀ। 'ਰਵਿਦਾਸ ਰਾਮਾਇਣ' ਅਨੁਸਾਰ ਆਪ ਨੇ ਪੁਸ਼ਕਰ, ਪ੍ਰਯਾਗ, ਹਰਿਦੁਆਰ, ਮੁਲਤਾਨਪੁਰੀ, ਪਨਘਟਾ ਆਦਿ ਤੀਰਥਾਂ ਦੀ ਯਾਤਰਾ ਕੀਤੀ। ਹੈਦਰਾਬਾਦ ਵਿਚ ਐਲੋਰ ਵਿਖੇ ਇਕ 'ਰਵਿਦਾਸ ਕੁੰਡ'

ਹੈ। ਇਸੇ ਤਰ੍ਹਾਂ ਕਾਠੀਆਵਾੜ ਦੇ ਜੂਨਾਗੜ੍ਹ ਸ਼ਹਿਰ ਵਿਚ ਵੀ ਇਕ ਕੁੰਡ ਸਥਾਪਿਤ ਹੈ। ਦੱਖਣ ਵਿਚ ਬਾਲਾ ਜੀ ਪਹਾੜੀ ਦੀ ਉਤਰਾਈ 'ਤੇ ਬਣੇ ਤਿਰੁਪਤੀ ਮੰਦਰ ਦੇ ਨੇੜੇ ਰਵਿਦਾਸ ਜੀ ਦਾ ਇਕ ਸਮਾਰਕ ਬਣਿਆ ਹੋਇਆ ਹੈ। ਚਿਤੌੜ ਵਿਚ ਆਪ ਦੀ ਸਿਮਰਤੀ ਵਿਚ 'ਰਵਿਦਾਸ ਕੀ ਛਤਰੀ' ਬਣੀ ਹੋਈ ਹੈ।[22] ਇਹ ਸਮਾਰਕ ਆਪ ਜੀ ਦੀਆਂ ਯਾਤਰਾਵਾਂ ਦੀ ਗਵਾਹੀ ਭਰਦੇ ਹਨ।

**ਗੁਰਪ੍ਰਣਾਲੀ :** ਜਿਥੋਂ ਤੀਕ ਗੁਰਪ੍ਰਣਾਲੀ ਦਾ ਸੰਬੰਧ ਹੈ, ਜਿਵੇਂ ਕਿ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਾ ਹੈ ਕਿ ਆਪ ਪ੍ਰਮੇਸ਼ਰ ਦੇ ਭਗਤ ਸਨ ਕਿਸੇ ਵਿਅਕਤੀ ਦੇ ਨਹੀਂ। ਜਿਨ੍ਹਾਂ ਵਿਅਕਤੀਆਂ ਨੇ ਆਪ ਨੂੰ ਗੁਰੂ ਧਾਰਨ ਕੀਤਾ, ਉਹਨਾਂ ਵਿਚ ਚਿਤੌੜ ਦੇ ਰਾਜਾ ਚੰਦਰ ਹਾਂਸ ਦੀ ਪਤਨੀ ਰਾਣੀ ਝਾਲਾ ਬਾਈ ਅਤੇ ਮੀਰਾ ਬਾਈ ਦਾ ਜ਼ਿਕਰ ਵਿਸ਼ੇਸ਼ ਤੌਰ 'ਤੇ ਵਿਦਵਾਨਾਂ ਵੱਲੋਂ ਕੀਤਾ ਜਾਂਦਾ ਹੈ। ਰਾਣੀ ਝਾਲਾ ਬਾਈ ਅਤੇ ਚਿਤੌੜ ਦੇ ਰਾਜਾ ਆਪ ਜੀ ਦੇ ਅਨਿੰਨ ਭਗਤ ਸਨ। ਰਾਜ ਘਰਾਣੇ ਦੇ ਸੱਦੇ ਉਪਰ ਰਵਿਦਾਸ ਜੀ ਦਾ ਚਿਤੌੜ ਜਾਣ ਦਾ ਜ਼ਿਕਰ ਵੀ ਸਾਹਿਤਕਾਰਾਂ ਨੇ ਕੀਤਾ ਹੈ। ਮੀਰਾਂ ਬਾਈ ਜੋਧਪੁਰ ਦੇ ਸੰਸਥਾਪਕ ਰਾਠੌਰ ਰਾਜਾ ਰਾਉ ਜੋਧਾ ਜੀ ਦੇ ਪੁੱਤਰ ਦੂਦਾ ਦੀ ਪੋਤਰੀ ਅਤੇ ਰਾਣਾ ਰਤਨ ਸਿੰਘ ਦੀ ਇਕਲੌਤੀ ਔਲਾਦ ਸੀ। ਉਸ ਦੀ ਸ਼ਾਦੀ ਮੇਵਾੜ ਦੇ ਪ੍ਰਸਿੱਧ ਰਾਜੇ ਮਹਾਰਾਣਾ ਸਾਂਗਾ ਦੇ ਪੁੱਤਰ ਰਾਜਕੁਮਾਰ ਭੋਜ ਰਾਜ ਨਾਲ ਹੋਈ। ਰਾਮਕੁਮਾਰ ਵਿਆਹ ਤੋਂ 5 ਸਾਲ ਬਾਅਦ ਬੇਔਲਾਦ ਹੀ ਲੜਾਈ ਦੇ ਮੈਦਾਨ ਵਿਚ ਮਾਰਿਆ ਗਿਆ। ਮੀਰਾਂ ਬਾਈ ਸ਼ਾਹੀ ਘਰਾਣੇ ਦੀ ਸਤਾਈ ਹੋਈ ਮੇਵਾੜ ਤੋਂ ਬਨਾਰਸ ਪਹੁੰਚ ਗਈ ਤੇ ਰਵਿਦਾਸ ਜੀ ਨੂੰ ਗੁਰੂ ਧਾਰਨ ਕਰ ਲਿਆ। ਗਗਨੌਰ ਦੇ ਰਾਜਾ ਪੀਪਾ ਵੱਲੋਂ ਵੀ ਰਵਿਦਾਸ ਜੀ ਨੂੰ ਗੁਰੂ ਧਾਰਨ ਦੇ ਹਵਾਲੇ ਮਿਲਦੇ ਹਨ। ਸ੍ਰੀ ਪੂਰਨ ਚੰਦ ਜਖੂ ਨੇ ਆਪਣੀ ਪੁਸਤਕ 'ਜਨਮ ਸਾਖੀ ਗੁਰੂ ਰਵਿਦਾਸ' ਵਿਚ ਉਦੈਪੁਰ ਦੇ ਮਹਾਰਾਜਾ ਸਾਂਗਾ, ਗਾਜ਼ੀਪੁਰ ਦੇ ਰਾਜਾ ਚੰਦਰ ਪ੍ਰਤਾਪ ਅਤੇ ਬੀਬੀ ਭਾਨਮਤੀ ਵੱਲੋਂ ਰਵਿਦਾਸ ਜੀ ਨੂੰ ਆਪਣਾ ਗੁਰੂ ਧਾਰਨ ਦਾ ਜ਼ਿਕਰ ਕੀਤਾ ਹੈ ਪਰ ਉਹਨਾਂ ਦੇ ਇਸ ਕਥਨ ਦੀ ਕਿਸੇ ਹੋਰ ਸਰੋਤ ਤੋਂ ਪੁਸ਼ਟੀ ਨਹੀਂ ਹੁੰਦੀ, ਜਿਸ ਕਰਕੇ ਉਹਨਾਂ ਦੀ ਇਹ ਸੂਚਨਾ ਪ੍ਰਮਾਣਿਕ ਨਹੀਂ ਆਖੀ ਜਾ ਸਕਦੀ। ਇਸੇ ਤਰ੍ਹਾਂ ਭਾਵੇਂ ਰਾਣੀ ਝਾਲਾ ਬਾਈ, ਮੀਰਾਂ ਬਾਈ ਅਤੇ ਪੀਪਾ ਜੀ ਨੇ ਆਪ ਜੀ ਨੂੰ ਗੁਰੂ ਧਾਰਨ ਕੀਤਾ, ਪਰ ਕੀ ਇਹਨਾਂ ਨੇ ਗੁਰੂ-ਪਰੰਪਰਾ ਨੂੰ ਇਕ ਸੰਸਥਾ ਦਾ ਰੂਪ ਦੇਂਦਿਆਂ ਬਾਕਾਇਦਾ ਜਾਰੀ ਰੱਖਿਆ? ਇਸ ਦਾ ਪ੍ਰਮਾਣ ਵੀ ਹਾਲੇ ਤਕ ਨਹੀਂ ਮਿਲਿਆ। ਰਵਿਦਾਸ ਜੀ ਦੇ ਨਾਂ ਹੇਠ ਬਣੀਆਂ ਸੰਸਥਾਵਾਂ, ਡੇਰੇ ਅਤੇ ਰਵਿਦਾਸ ਜੀ ਦੇ ਲੱਖਾਂ ਸ਼ਰਧਾਲੂ ਆਪ ਜੀ ਨੂੰ ਹੀ ਗੁਰੂ ਪਦ ਦੇਂਦੇ ਹਨ। ਆਪ ਜੀ ਤੋਂ ਬਾਅਦ ਗੁਰੂ-ਪਰੰਪਰਾ ਨੂੰ ਅੱਗੋਂ ਕਿਸੇ ਨੇ ਸੰਸਥਾਗਤ ਰੂਪ ਵਿਚ ਚਲਾਇਆ ਕਿ ਨਹੀਂ, ਇਤਿਹਾਸ ਇਸ ਮੁੱਦੇ ਬਾਰੇ ਖ਼ਾਮੋਸ਼ ਹੈ।[23]

**ਸਾਂਝੇ ਗੁਰੂ :** ਆਪ ਜੀ ਦੇ ਅਕਾਲ ਚਲਾਣੇ ਸਮੇਂ ਨਾਲ ਕਈ ਕਥਾਵਾਂ ਜੁੜੀਆਂ ਹੋਈਆਂ ਹਨ। ਪਰਮਾਤਮਾ ਨੇ ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਅਤੇ ਭਗਤ ਤ੍ਰਿਲੋਚਨ ਜੀ ਦੇ ਹੱਥ ਆਪ ਜੀ ਨੂੰ ਅੰਤਮ ਸੁਨੇਹਾ ਭੇਜਿਆ। ਉਹਨਾਂ ਨੇ ਆਪ ਜੀ ਨੂੰ ਦੱਸਿਆ ਕਿ ਠਾਕੁਰ ਜੀ ਆਪ ਜੀ ਨੂੰ ਲੈਣ ਲਈ ਇੱਕੀਵੇਂ ਦਿਨ ਆਉਣਗੇ। ਇੰਜ ਹੀ ਹੋਇਆ। ਇੱਕੀਵੇਂ ਦਿਨ ਠਾਕੁਰ ਜੀ ਆਪ ਆਏ ਤੇ ਆਪਣੇ ਬਿਬਾਣ ਵਿਚ ਆਪ ਜੀ ਨੂੰ ਬਿਠਾ ਕੇ ਸੱਚਖੰਡ ਲੈ ਗਏ। ਹਿੰਦੂ ਕਹਿਣ ਲੱਗੇ ਕਿ ਅਸਾਂ ਆਪ ਦੀ ਦੇਹ ਨੂੰ ਜਲਾਉਣਾ ਹੈ, ਤੇ ਮੁਸਲਮਾਨ ਕਹਿਣ ਲੱਗੇ ਕਿ ਅਸਾਂ ਦੇਹੀ ਨੂੰ ਜ਼ਮੀਨ ਵਿਚ ਦੱਬਣਾ ਹੈ। ਪਰ ਵੇਖਿਆ ਕਿ ਦੇਹ ਅਲੋਪ ਹੋ ਗਈ। ਹਿੰਦੂਆ ਰਾਮ-ਰਾਮ ਕਿਹਾ ਤੇ ਮੁਸਲਮਾਨਾਂ ਨੇ ਅੱਲਾਹ-ਅੱਲਾਹ। ਜਿੰਨੇ ਵੀ ਲੋਕ ਸਨ, ਸਾਰਿਆਂ ਨੇ ਧੰਨ ਧੰਨ ਰਵਿਦਾਸ ਕਿਹਾ।[24] ਇਸ ਤੋਂ ਆਪ ਜੀ ਦੀ ਹਰਮਨ-ਪ੍ਰਿਅਤਾ ਦਾ ਪਤਾ ਲੱਗਦਾ ਹੈ ਕਿ ਆਪ ਸਾਰਿਆਂ ਦੇ ਸਾਂਝੇ ਗੁਰੂ ਸਨ ਜੋ ਇਸ ਸੰਸਾਰ ਵਿਚ ਭਟਕ ਰਹੀ ਲੋਕਾਈ ਨੂੰ ਰਾਹ ਦਰਸਾਉਣ ਆਏ ਸਨ। ਆਪ ਜੀ ਦੀ ਬਾਣੀ ਬੜੇ ਹੀ ਪਿਆਰ ਤੇ ਸਤਿਕਾਰ ਨਾਲ ਪੜ੍ਹੀ ਤੇ ਗਾਈ ਜਾਂਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੀ ਬਾਣੀ ਸ਼ਾਮਲ ਕਰ ਕੇ ਇਕ ਮਹਾਨ ਕਾਰਜ ਕੀਤਾ। ਇਸ ਤਰ੍ਹਾਂ ਇਸ ਦਾ ਮੂਲ ਰੂਪ ਸੰਭਾਲਿਆ ਗਿਆ ਤੇ ਮਿਲਾਵਟ ਹੋਣੋ ਬਚ ਗਈ।

ਆਪ ਦੀ ਬਾਣੀ ਦੀ ਪ੍ਰਸੰਗਤਾ ਅੱਜ ਵੀ ਓਨੀ ਹੈ, ਜਿੰਨੀ ਕਿ ਰਚਨਾ ਸਮੇਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਕੀ ਬਾਣੀਆਂ ਵਾਂਗ ਆਪ ਜੀ ਦੀ ਬਾਣੀ ਵੀ ਬੜੇ ਸਤਿਕਾਰ ਨਾਲ ਪੜ੍ਹੀ ਜਾਂਦੀ ਰਹੇਗੀ ਤੇ ਇਸ ਦਾ ਕੀਰਤਨ ਵੀ ਹੁੰਦਾ ਰਹੇਗਾ।

## ਰਚਨਾ

**ਬਾਣੀ-ਸ੍ਰੋਤ :** ਭਗਤ ਰਵਿਦਾਸ ਜੀ ਦੇ 40 ਪਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਜੋ ਕਿ ਵੱਖ-ਵੱਖ ਰਾਗਾਂ ਵਿਚ ਹਨ। ਇਹਨਾਂ ਤੋਂ ਇਲਾਵਾ ਆਪ ਜੀ ਦੁਆਰਾ ਰਚੀ ਗਈ ਬਾਣੀ ਦੇ ਗ੍ਰੰਥ ਵੀ ਮਿਲਦੇ ਹਨ। ਉਹਨਾਂ ਵਿਚੋਂ ਕੁਝ ਹੱਥ-ਲਿਖਤ ਹਨ ਤੇ ਕੁਝ ਪ੍ਰਕਾਸ਼ਿਤ ਪੁਸਤਕਾਂ ਦੇ ਰੂਪ ਵਿਚ ਹਨ। ਆਪ ਸੰਬੰਧੀ ਮਿਲਦੇ ਹੱਥ-ਲਿਖਤ ਖਰੜੇ ਅਤੇ ਪੁਸਤਕਾਂ ਦੀ ਸੂਚੀ ਤਿਆਰ ਕਰ ਕੇ ਉਸ ਨੂੰ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਕਰਨ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਪ੍ਰੋਫ਼ੈਸਰ ਤੇ ਗੁਰੂ ਰਵਿਦਾਸ ਚੇਅਰ ਦੇ ਚੇਅਰਪਰਸਨ ਡਾ. ਜਸਬੀਰ ਸਿੰਘ ਸਾਬਰ ਦਾ ਵਿਸ਼ੇਸ਼ ਯੋਗਦਾਨ ਹੈ। ਉਹਨਾਂ ਦੀ ਸੰਪਾਦਿਤ ਪੁਸਤਕ 'ਭਗਤ ਰਵਿਦਾਸ ਸ੍ਰੋਤ ਪੁਸਤਕ' ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਪ੍ਰਕਾਸ਼ਿਤ ਕੀਤੀ ਗਈ ਹੈ। ਉਹਨਾਂ ਨੇ 31 ਸਾਲ ਤੋਂ ਨਿਰੰਤਰ ਇਸ ਖੇਤਰ ਵਿਚ ਕਾਰਜ ਕੀਤਾ ਹੈ। ਉਹਨਾਂ ਅਨੁਸਾਰ ਉਹਨਾਂ ਨੂੰ ਵੱਖ-ਵੱਖ ਸੰਸਥਾਵਾਂ,

ਲਾਇਬਰੇਰੀਆਂ ਅਤੇ ਖੋਜ ਕੇਂਦਰਾਂ ਵਿਚੋਂ 250 ਤੋਂ ਵਧੀਕ ਹੱਥ-ਲਿਖਤ ਗ੍ਰੰਥਾਂ ਦਾ ਅਧਿਐਨ ਕਰਨ 'ਤੇ ਵੀ ਕੋਈ ਅਜਿਹਾ ਗ੍ਰੰਥ ਜਾਂ ਸ੍ਰੋਤ ਪ੍ਰਾਪਤ ਨਹੀਂ ਹੋਇਆ, ਜਿਸ ਦੇ ਆਧਾਰ ਉੱਤੇ ਕਿਸੇ ਇਕ ਗ੍ਰੰਥ ਨੂੰ ਆਪ ਦੀ ਸਮੁੱਚੀ ਬਾਣੀ ਦਾ ਪ੍ਰਮਾਣਿਕ ਗ੍ਰੰਥ ਮੰਨ ਲਿਆ ਜਾਵੇ ਜਾਂ ਇਹ ਸਿੱਧ ਕੀਤਾ ਜਾ ਸਕੇ ਕਿ ਜਿਸ ਸਮੇਂ ਆਪ ਆਵੇਸ਼ ਵਿਚ ਆ ਕੇ ਇਲਾਹੀ ਬਾਣੀ ਦੀ ਰਚਨਾ ਕਰਦੇ ਸਨ ਤਾਂ ਉਸ ਨੂੰ ਜਾਂ ਤਾਂ ਆਪ ਖ਼ੁਦ ਲਿਖ ਲੈਂਦੇ ਸਨ ਅਤੇ ਜਾਂ ਫੇਰ ਕੋਈ ਆਪ ਜੀ ਸ਼ਰਧਾਲੂ ਉਸ ਨੂੰ ਨਾਲੋ-ਨਾਲ ਕਾਨੀਬੱਧ ਕਰ ਕੇ ਆਪ ਨੂੰ ਵਿਖਾ ਕੇ ਪ੍ਰੌੜ੍ਹਤਾ ਹਿੱਤ ਸੁਧਾਈ ਕਰਵਾ ਲਿਆ ਕਰਦਾ ਸੀ। ਇਸ ਪ੍ਰਸੰਗ ਵਿਚ ਰਵਿਦਾਸ ਜੀ ਦੇ ਜੀਵਨ ਨਾਲ ਸੰਬੰਧਿਤ 'ਸਾਖੀ ਸਾਹਿਤ' ਵੀ ਕੋਈ ਸਾਰਥਕ ਸੇਧ ਨਹੀਂ ਦਿੰਦਾ ਅਤੇ ਨਾ ਹੀ ਇਸ ਸੰਬੰਧੀ ਸਮਕਾਲੀ ਸਾਹਿਤ ਹੀ ਪ੍ਰਤੱਖ ਜਾਂ ਪ੍ਰੋਖ ਰੂਪ ਵਿਚ ਕੋਈ ਅਜਿਹੀ ਸਹਾਇਤਾ ਪ੍ਰਦਾਨ ਕਰਦਾ ਹੈ, ਜਿਸ ਦੇ ਆਧਾਰ ਉੱਤੇ ਕੋਈ ਅਨੁਮਾਨ ਹੀ ਲਗਾਇਆ ਜਾ ਸਕੇ।[25]

ਰਵਿਦਾਸ ਜੀ ਦੇ ਸਮੇਂ ਪੜ੍ਹਨ-ਪੜ੍ਹਾਉਣ ਲਈ ਬਾਕਾਇਦਾ ਸਕੂਲ ਸਨ ਤੇ ਇਸ ਤੱਥ ਦੀ ਪੁਸ਼ਟੀ ਆਪ ਦੀ ਸ੍ਵੈ-ਰਚਨਾ ਅਤੇ ਆਪ ਦੇ ਨਾਲ ਸੰਬੰਧਿਤ ਸਾਖੀ ਸਾਹਿਤ ਤੋਂ ਹੋ ਜਾਂਦੀ ਹੈ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਹੋਰਨਾਂ ਮਹਾਂਪੁਰਸ਼ਾਂ ਵਾਂਗ ਆਪ ਵੀ ਆਪਣੀ ਬਾਣੀ ਖ਼ੁਦ ਲਿਖਦੇ ਸਨ ਜਾਂ ਲਿਖਵਾਉਂਦੇ ਸਨ। ਆਪ ਨੂੰ 34 ਅੱਖਰਾਂ ਦਾ ਗਿਆਨ ਵੀ ਸੀ:

**ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਹੀ ॥**
**ਬਿਆਸ ਬੀਚਾਰ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥**[26]

ਆਪ ਦੀ ਬਾਣੀ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਉਸ ਸਮੇਂ ਪੜ੍ਹਨ ਤੇ ਵਿਚਾਰਨ ਦਾ ਅਭਿਆਸ ਆਮ ਸੀ:

**ਪੜੀਐ ਗੁਨੀਐ ਨਾਮ ਸਭੁ ਸੁਨੀਐ ਅਨਭਉ ਭਾਉ ਨ ਦਰਸੈ ॥**[27]

ਮਿਹਰਬਾਨ ਵਾਲੀ ਸਾਖੀ ਵਿਚ ਸ਼ਾਮਲ ਇਹ ਸਤਰਾਂ 'ਮਰਦਾਨਾ ਤਲਵੰਡੀ ਰਾਇ ਭੋਏਂ ਕੀ ਰਹਿੰਦਾ, ਰਬਾਬ ਵਜਾਇੰਦਾ। ਨਾਮਾ, ਕਬੀਰ, ਤ੍ਰਿਲੋਚਨ, ਰਵਿਦਾਸ, ਧੰਨੇ, ਬੇਣੀ ਦੇ ਪਦੇ ਗਾਵਤਾ। ਗੁਰੂ ਨਾਨਕ ਦੇ ਆਗੇ ਪਦੇ ਗਾਵਤਾ' ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਆਪ ਦੀ ਬਾਣੀ ਆਪ ਦੇ ਜੀਵਨ-ਕਾਲ ਸਮੇਂ ਹੀ ਪ੍ਰਸਿੱਧੀ ਪ੍ਰਾਪਤ ਕਰ ਗਈ ਸੀ। ਇਸ ਦੀ ਗਵਾਹੀ ਆਪ ਨਾਲ ਸੰਬੰਧਿਤ ਸਾਖੀ ਸਾਹਿਤ ਤੋਂ ਮਿਲਦੀ ਹੈ। ਡਾ. ਸਾਬਰ ਅਨੁਸਾਰ ਇੰਜ ਲੱਗਦਾ ਹੈ ਕਿ ਆਪ ਦੀ ਬਾਣੀ ਦਾ ਜੋ ਵੀ ਆਰੰਭਕ ਸਰੂਪ ਤਿਆਰ ਹੋਇਆ, ਉਹ ਕਾਇਮ ਨਹੀਂ ਰਹਿ ਸਕਿਆ ਕਿਉਂਕਿ ਆਪ ਦੇ ਅਕਾਲ ਚਲਾਣੇ ਉਪਰੰਤ ਆਪ ਦਾ ਕੋਈ ਸ਼ਿਸ਼ ਜਾਂ ਸ਼ਰਧਾਲੂ ਆਪ ਦੀ ਗੁਰੂ ਪਰੰਪਰਾ ਨੂੰ ਜਾਰੀ ਨਾ ਰੱਖ ਸਕਿਆ, ਜਿਸ ਕਾਰਨ ਆਪ ਦੀ ਬਾਣੀ ਦਾ 'ਆਦਿ-ਪਾਠ' ਆਪਣੇ ਮੂਲ ਰੂਪ ਵਿਚ ਪ੍ਰਾਪਤ ਨਹੀਂ ਹੋ ਰਿਹਾ। ਲਿਖਿਤ ਤੋਂ ਮੌਖਿਕ

ਅਤੇ ਮੌਖਿਕ ਤੋਂ ਲਿਖਿਤ ਵਾਲੀ ਯਾਤਰਾ ਸਮੇਂ ਇਸ 'ਆਦਿ ਪਾਠ' ਨੂੰ ਕਈ ਪੜਾਅ ਤਹਿ ਕਰਨੇ ਪਏ ਅਤੇ ਇਹਨਾਂ ਪੜਾਵਾਂ ਨੇ ਇਸ 'ਆਦਿ ਪਾਠ' ਦੇ ਰੂਪ-ਸਰੂਪ ਵਿਚ ਤਬਦੀਲੀਆਂ ਲੈ ਆਂਦੀਆਂ। ਯਾਦ ਕਰ ਕੇ ਲਿਖਤੀ ਰੂਪ ਦੇਣ ਲੱਗਿਆਂ, ਲੇਖਕ ਦੀ ਆਪਣੀ ਬੋਲੀ ਦਾ ਪ੍ਰਭਾਵ ਵੀ ਪਿਆ। ਇਹੋ ਕਾਰਨ ਹੈ ਕਿ ਕਈ ਭਾਸ਼ਾਈ ਸ਼ਬਦ ਅਜਿਹੇ ਇਲਾਕਿਆਂ ਦੇ ਹਨ, ਜਿਥੇ ਭਗਤ ਰਵਿਦਾਸ ਜੀ ਗਏ ਵੀ ਨਹੀਂ। ਲਿਖਣ ਸਮੇਂ ਲੇਖਕ ਸ਼ਬਦ ਦੀ ਅਦਲਾਂ-ਬਦਲੀ ਤੇ ਕਈ ਸ਼ਬਦਾਂ ਵਿਚ ਤਬਦੀਲੀ ਵੀ ਲੈ ਆਏ। ਇਹੋ ਕਾਰਨ ਹੈ ਕਿ ਜਿੰਨੇ ਵੀ ਹੱਥ-ਲਿਖਤ ਖਰੜੇ ਪ੍ਰਕਾਸ਼ ਵਿਚ ਆਏ ਹਨ, ਉਹਨਾਂ ਵਿਚ ਰਵਿਦਾਸ ਜੀ ਦੇ ਪਦਿਆਂ ਦੀ ਗਿਣਤੀ 5 ਤੋਂ 82 ਤਕ ਪ੍ਰਾਪਤ ਹੁੰਦੀ ਹੈ। ਇਹਨਾਂ ਪ੍ਰਾਪਤ ਪਦਿਆਂ ਦੀ ਜਿਥੇ ਗਿਣਤੀ ਵੱਖ-ਵੱਖ ਹੈ, ਉਥੇ ਤਰਤੀਬ ਵੀ ਵੱਖਰੀ-ਵੱਖਰੀ ਹੈ। ਰਵਿਦਾਸ-ਬਾਣੀ ਦਾ ਨਿਵੇਕਲਾ ਸੁਤੰਤਰ ਤੇ ਨਿਰੋਲ ਗ੍ਰੰਥ ਕੋਈ ਵੀ ਨਹੀਂ ਹੈ। ਇਹਨਾਂ ਗ੍ਰੰਥਾਂ ਵਿਚ ਨਾ ਤਾਂ ਬਾਣੀ ਦੀ ਗਿਣਤੀ ਹੀ ਇਕਸਾਰ ਹੈ ਅਤੇ ਨਾ ਹੀ ਭਾਸ਼ਾ ਤੇ ਸ਼ੈਲੀ। ਇਥੋਂ ਤਕ ਕਿ ਇਹਨਾਂ ਗ੍ਰੰਥਾਂ ਵਿਚ ਇਕੋ ਸ਼ਬਦ ਵੱਖ-ਵੱਖ ਰਾਗ-ਸਿਰਲੇਖਾਂ ਹੇਠ ਪ੍ਰਾਪਤ ਹੁੰਦਾ ਹੈ। ਇਹ ਵਖਰੇਵਾਂ ਇਸ ਤੱਥ ਦੀ ਪੁਸ਼ਟੀ ਕਰਦਾ ਹੈ ਕਿ ਇਹਨਾਂ ਹੱਥ-ਲਿਖਤਾਂ ਦੀ ਤਿਆਰੀ ਸਮੇਂ ਲਿਖਾਰੀਆਂ ਕੋਲ ਇਕ ਤੋਂ ਵੱਧ ਸ੍ਰੋਤ ਸਨ।

(ੳ) **ਸੋਲ੍ਹਵੀਂ ਸਦੀ ਦੇ ਸ੍ਰੋਤ :** ਸੋਲ੍ਹਵੀਂ ਸਦੀ ਦੇ ਕੁਝ ਹੱਥ-ਲਿਖਤ ਗ੍ਰੰਥ ਅਜਿਹੇ ਪ੍ਰਕਾਸ਼ ਵਿਚ ਆਏ ਹਨ, ਜਿਨ੍ਹਾਂ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾਂ ਜਾਂ ਸੋਲ੍ਹਵੀਂ ਸਦੀ ਵਿਚ ਹੋਈ ਮੰਨੀ ਜਾਂਦੀ ਹੈ। ਇਸ ਵਰਗ ਵਿਚ ਪਹਿਲਾ ਗ੍ਰੰਥ ਉਹ ਮੰਨਿਆ ਜਾਂਦਾ ਹੈ ਜੋ ਕਿ ਇੰਡੀਆ ਆਫ਼ਿਸ ਲਾਇਬਰੇਰੀ ਲੰਡਨ ਵਿਚ ਸੁਰੱਖਿਅਤ ਹੈ। ਇਸ ਦੀ ਫ਼ੋਟੋ ਕਾਪੀ ਡਾ. ਚੰਨਣ ਸਿੰਘ ਚੰਨ ਨੇ ਡਾ. ਧਰਮਪਾਲ ਸਿੰਗਲ, ਸਾਬਕਾ ਚੇਅਰਮੈਨ ਗੁਰੂ ਰਵਿਦਾਸ ਚੇਅਰ, ਪੰਜਾਬ ਯੂਨੀਵਰਸਿਟੀ ਨੂੰ ਭੇਜੀ। ਡਾ. ਸਿੰਗਲ ਨੇ ਇਸ ਨੂੰ ਸੋਲ੍ਹਵੀਂ ਸਦੀ ਦੀ ਮੰਨ ਕੇ ਛਾਪ ਦਿੱਤਾ। ਅਸਲ ਗ੍ਰੰਥ ਡਾ. ਸਿੰਗਲ ਨੇ ਖ਼ੁਦ ਨਹੀਂ ਵੇਖਿਆ। ਜਿੰਨੀ ਦੇਰ ਤੀਕ ਇਸ ਦੀ ਪੱਕੀ ਮਿਤੀ ਨਹੀਂ ਤਹਿ ਹੋ ਜਾਂਦੀ, ਓਨੀ ਦੇਰ ਤੀਕ ਕੁਝ ਨਹੀਂ ਕਿਹਾ ਜਾ ਸਕਦਾ। ਇਸ ਗ੍ਰੰਥ ਵਿਚ ਰਵਿਦਾਸ ਜੀ ਦੇ 70 ਸ਼ਬਦ ਅਤੇ ਇਕ ਸਾਖੀ ਦਰਜ ਹੈ।

ਬਨਾਰਸ ਹਿੰਦੂ ਯੂਨੀਵਰਸਿਟੀ, ਬਨਾਰਸ ਵਿਚ ਕੁਝ ਹੱਥ-ਲਿਖਤ ਗ੍ਰੰਥ ਸੁਰੱਖਿਅਤ ਪਏ ਹੋਣ ਦੀ ਸੂਚਨਾ ਤਾਂ ਮਿਲਦੀ ਹੈ ਪਰ ਇਹ ਗ੍ਰੰਥ ਕਿਸੇ ਸ਼ਰਧਾਲੂ ਜਾਂ ਖੋਜਾਰਥੀ ਨੂੰ ਵੇਖਣ ਪਰਖਣ ਨਹੀਂ ਦਿੱਤੇ ਜਾਂਦੇ, ਜਿਵੇਂ ਕਿ ਡਾ. ਜਸਬੀਰ ਸਿੰਘ ਸਾਬਰ ਨੇ ਨਿੱਜੀ ਤਜਰਬੇ ਤੋਂ ਇਸ ਦਾ ਵਰਣਨ ਕੀਤਾ ਹੈ।

ਇਸ ਤਰਤੀਬ ਵਿਚ ਦੂਜੇ ਸਥਾਨ ਉੱਤੇ ਸਿਟੀ ਪੈਲੇਸ, ਜੈਪੁਰ ਵਿਚ ਪ੍ਰਾਪਤ ਫਤੇਪੁਰੀ ਹੱਥ-ਲਿਖਤ ਗ੍ਰੰਥ ਨੰਬਰ 49 ਨੂੰ ਰੱਖਿਆ ਜਾਂਦਾ ਹੈ। ਇਹ ਬਾਣੀ-ਸੰਗ੍ਰਹਿ

ਹੈ, ਜਿਸ ਦਾ ਲਿਖਣ ਕਾਲ 1639 ਬਿ. ਅਰਥਾਤ 1582 ਈ. ਲਿਖਿਆ ਗਿਆ ਹੈ। ਇਸ ਗ੍ਰੰਥ ਦੇ ਪੱਤਰਾ ਨੰਬਰ 146 ਉਪਰ ਰਾਗ ਸਾਰੰਗ ਅਧੀਨ ਦੋ, ਪੱਤਰਾ ਨੰਬਰ 152 ਉੱਤੇ ਵੀ ਰਾਗ ਸਾਰੰਗ ਅਧੀਨ ਇਕ ਅਤੇ ਰਾਗ ਸੋਰਠਿ ਅਧੀਨ ਵੀ ਇਕ ਅਤੇ ਪੱਤਰੇ ਨੰਬਰ 190-192 ਉਪਰ ਵੀ ਗਾਉੜੀ ਰਾਗ ਦੇ ਅੰਤਰਗਤ ਇਕ ਪਦ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਇਹ ਪੰਜ ਸ਼ਬਦ ਇਸ ਵਿਚ ਦਰਜ ਹਨ, ਜੋ 'ਰੈਦਾਸ' ਅਤੇ 'ਰਵਿਦਾਸ' ਨਾਮ ਹੇਠ ਵੱਖੋ-ਵੱਖਰੇ ਪੱਤਰਿਆਂ ਉਪਰ ਇਕੜ-ਦੁੱਕੜ ਦਰਜ ਹਨ। ਇਸ ਗ੍ਰੰਥ ਨੂੰ ਪ੍ਰਮਾਣਿਕਤਾ ਦੇਣ ਵਿਚ ਸਭ ਤੋਂ ਵੱਡੀ ਮੁਸ਼ਕਲ ਇਹ ਹੈ ਕਿ ਕੀ ਉਸ ਸਮੇਂ ਰਵਿਦਾਸ ਜੀ ਦੇ ਕੇਵਲ 5 ਸ਼ਬਦ ਹੀ ਪ੍ਰਚਲਿਤ ਸਨ ? ਇਹ ਗੱਲ ਪ੍ਰਵਾਨ ਨਹੀਂ ਕੀਤੀ ਜਾ ਸਕਦੀ। ਇਹ ਗ੍ਰੰਥ ਸੰਮਤ 2000 ਦੀ ਚੇਤਰ ਸੁਦੀ 11 ਨੂੰ ਸ਼ਾਹੀ ਮੋਹਰ ਲਾ ਕੇ ਪੋਥੀ-ਖ਼ਾਨੇ ਵਿਚ ਰੱਖਿਆ ਗਿਆ। ਇਸ ਗ੍ਰੰਥ ਦੇ ਅੰਤਲੇ ਪੱਤਰੇ ਉਪਰ ਇਕ ਮੋਹਰ ਲੱਗੀ ਹੋਈ ਹੈ ਜੋ ਕਿ ਸੰਪੂਰਨਤਾ ਦਾ ਸੰਮਤ ਲੱਗਦਾ ਹੈ। ਇਸ ਤਰ੍ਹਾਂ ਇਸ ਗ੍ਰੰਥ ਦਾ ਰਚਨਾ-ਕਾਲ 1639 ਸੰਮਤ ਅਰਥਾਤ 1582 ਈ. ਸੰਦਿਗਧ ਹੋ ਜਾਂਦਾ ਹੈ। ਤੀਜਾ ਸ੍ਰੋਤ ਬਾਬਾ ਮੋਹਨ ਵਾਲੀਆਂ ਪੋਥੀਆਂ ਵਾਲਾ ਹੈ, ਜਿਨ੍ਹਾਂ ਦਾ ਲਿਖਣ-ਕਾਲ 1652 ਸੰਮਤ ਅਰਥਾਤ 1597 ਈ. ਮੰਨਿਆ ਜਾਂਦਾ ਹੈ। ਇਹਨਾਂ ਪੋਥੀਆਂ ਵਿਚ ਦਰਜ ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਇਹਨਾਂ ਦੇ ਰਚਨਾ ਕਾਲ ਉੱਤੇ ਪ੍ਰਸ਼ਨ ਚਿੰਨ ਲਗਾ ਦਿੰਦੇ ਹਨ।

ਇਸ ਤਰ੍ਹਾਂ ਜਿਥੇ ਇਹਨਾਂ ਤਿੰਨਾਂ ਸ੍ਰੋਤਾਂ ਨੂੰ ਸੋਲ੍ਹਵੀਂ ਸਦੀ ਦੇ ਸ੍ਰੋਤ ਨਹੀਂ ਮੰਨਿਆ ਜਾ ਸਕਦਾ, ਉਥੇ ਇਹਨਾਂ ਨੂੰ ਰਵਿਦਾਸ ਜੀ ਦੀ ਸਮੁੱਚੀ ਬਾਣੀ ਦੇ ਸ੍ਰੋਤ ਵੀ ਪ੍ਰਵਾਨ ਨਹੀਂ ਕੀਤਾ ਜਾ ਸਕਦਾ।

(ਅ) ਸ੍ਰੀ ਗੁਰੂ ਗ੍ਰੰਥ ਸਾਹਿਬ: ਇਸ ਪਵਿੱਤਰ ਗ੍ਰੰਥ ਵਿਚ 6 ਸਿੱਖ ਗੁਰੂਆਂ ਸਮੇਤ ਬਾਰ੍ਹਵੀਂ ਤੋਂ ਸਤਾਰ੍ਹਵੀਂ ਸਦੀ ਤਕ ਦੇ 36 ਬਾਣੀਕਾਰਾਂ ਦੀ ਬਾਣੀ ਦਰਜ ਹੈ। ਪ੍ਰਮਾਣਿਕਤਾ ਦੀ ਦ੍ਰਿਸ਼ਟੀ ਤੋਂ ਇਹ ਸੰਦੇਹ-ਮੁਕਤ ਹੈ ਕਿਉਂਕਿ ਇਸ ਦਾ ਉਹੋ ਰੂਪ ਅਜੇ ਤੀਕ ਕਾਇਮ ਹੈ, ਜੋ ਗੁਰੂ ਅਰਜਨ ਦੇਵ ਜੀ ਨੇ ਸੰਪਾਦਨ ਕਾਰਜ ਕਰਨ ਸਮੇਂ ਸਥਾਪਿਤ ਕੀਤਾ ਸੀ। ਇਹੋ ਕਾਰਨ ਹੈ ਕਿ ਇਸ ਵਿਚ ਦਰਜ ਭਗਤ ਰਵਿਦਾਸ ਜੀ ਦੀ ਬਾਣੀ ਨੂੰ ਸਾਰੇ ਵਿਦਵਾਨਾਂ ਨੇ ਪ੍ਰਮਾਣਿਕ ਅਤੇ ਪ੍ਰਾਚੀਨ ਮੰਨਿਆ ਹੈ। ਗੁਰੂ ਅਰਜਨ ਦੇਵ ਜੀ ਨੇ ਉਹੋ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਹੈ, ਜੋ ਗੁਰਮਤਿ ਸਿਧਾਂਤਾਂ ਅਨੁਸਾਰ ਸੀ। ਜਿਹੜੀ ਰਚਨਾ ਸੰਦੇਹ ਪੈਦਾ ਕਰਨ ਦਾ ਕਾਰਨ ਬਣ ਸਕਦੀ ਸੀ, ਉਥੇ ਗੁਰੂ ਸਾਹਿਬ ਨੇ ਨਾਲ ਹੀ ਨਾਲ ਆਪਣੀ ਸੰਪਾਦਕੀ ਟਿੱਪਣੀ ਨਾਲ ਉਸ ਦਾ ਆਸ਼ਾ ਸਪੱਸ਼ਟ ਕਰ ਦਿੱਤਾ। ਰਵਿਦਾਸ ਜੀ ਦੇ 40 ਸ਼ਬਦਾਂ ਦੇ ਪ੍ਰਸੰਗ ਵਿਚ ਅਜਿਹੀ ਕੋਈ ਟਿੱਪਣੀ ਦਰਜ ਨਹੀਂ। ਇਸ ਤੋਂ ਪਤਾ ਲੱਗਦਾ ਹੈ ਕਿ ਭਗਤ ਰਵਿਦਾਸ ਜੀ ਦੀ ਬਾਣੀ ਵੀ ਗੁਰੂ ਸਾਹਿਬਾਨ ਵਾਂਗ ਮਾਨਵ ਕਲਿਆਣ ਅਤੇ ਗੁਰਮਤਿ ਸਿਧਾਂਤਾਂ ਦੇ ਅਨੁਕੂਲ ਸੀ। ਇਸ ਸੰਬੰਧੀ ਇਕ ਮਹੱਤਵਪੂਰਨ ਨੁਕਤਾ ਇਹ

ਵੀ ਹੈ ਕਿ ਗੁਰੂ ਅਰਜਨ ਦੇਵ ਜੀ ਪਾਸ ਜੋ ਸ੍ਰੋਤ ਸੀ (ਜਿਸ ਦੀ ਲਿਖਤ ਰੂਪ ਵਿਚ ਸੰਭਾਵਨਾ ਵਧੇਰੇ ਲੱਗਦੀ ਹੈ) ਉਹ ਬਹੁਤ ਹੀ ਨਿਵੇਕਲਾ ਤੇ ਅਨਮੋਲ ਸੀ। ਇਹ ਸ੍ਰੋਤ ਏਨਾ ਵਧੇਰੇ ਮਹੱਤਵਪੂਰਨ ਤੇ ਖਿੱਚ ਭਰਿਆ ਸੀ ਕਿ ਉਹ ਇਸ ਸ੍ਰੋਤ ਵਿਚੋਂ ਪ੍ਰਾਪਤ ਇਕ ਸ਼ਬਦ 'ਸੁਖ ਸਾਗਰ...' ਸੋਰਠਿ ਰਾਗ ਵਿਚ ਅੰਗ 658 ਅਤੇ ਮਾਰੂ ਰਾਗ ਵਿਚ ਅੰਗ 1106 ਉੱਤੇ ਦਰਜ ਕਰ ਗਏ। ਇਹਨਾਂ ਦੋਵਾਂ ਸ਼ਬਦਾਂ ਦੀ ਸ਼ਬਦਾਵਲੀ ਵਿਚ ਮਾਮੂਲੀ ਅੰਤਰ ਹੈ ਜੋ ਕਿ ਇਲਾਕਾਈ ਵਖਰੇਵਿਆਂ ਕਰਕੇ ਹੈ।[28] ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਰਵਿਦਾਸ ਜੀ ਦੇ 18 ਰਾਗਾਂ ਦੇ ਸਿਰਲੇਖ ਹੇਠ ਦਰਜ 40 ਸ਼ਬਦਾਂ ਵਿਚੋਂ 18 ਸ਼ਬਦ ਅਜਿਹੇ ਹਨ ਜੋ ਅਜੇ ਤੀਕ ਕਿਸੇ ਵੀ ਹੋਰ ਹੱਥ-ਲਿਖਤ ਖਰੜੇ ਵਿਚ ਪ੍ਰਾਪਤ ਨਹੀਂ ਹੁੰਦੇ। ਬਾਕੀ ਦੇ 22 ਸ਼ਬਦਾਂ ਦੀ ਤਰਤੀਬ ਰਾਗ ਸਿਰਲੇਖ ਅਤੇ ਸ਼ਬਦਾਵਲੀ ਵੀ ਹੋਰ ਸ਼ਾਖ਼ਾਵਾਂ ਦੀਆਂ ਹੱਥ-ਲਿਖਤਾਂ ਨਾਲੋਂ ਭਿੰਨ ਹੈ। ਵਿਸ਼ੇਸ਼ ਨੁਕਤਾ ਇਹ ਹੈ ਕਿ ਇਹ 22 ਸ਼ਬਦ ਵੱਖਰੀ ਤਰਤੀਬ, ਵਿਭਿੰਨ ਸ਼ਬਦਾਵਲੀ, ਪੰਕਤੀਆਂ ਦੀ ਵਾਧ-ਘਾਟ ਅਤੇ ਵੱਖਰੇ ਰਾਗ ਸਿਰਲੇਖ ਅਧੀਨ ਹਰ ਸ਼ਾਖ਼ ਦੇ ਖਰੜਿਆਂ ਵਿਚ ਪ੍ਰਾਪਤ ਹਨ। ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਇਹਨਾਂ ਦਾ ਸ੍ਰੋਤ ਸਾਂਝਾ ਸੀ। ਇਸ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਰਵਿਦਾਸ-ਬਾਣੀ ਦੇ ਇਕ ਤੋਂ ਵੱਧ ਸ੍ਰੋਤ ਪ੍ਰਚੱਲਤ ਸਨ, ਜੋ ਲਿਖਿਤ ਵੀ ਸਨ ਤੇ ਮੌਖਿਕ ਪਰੰਪਰਾ ਵਾਲੇ ਵੀ।

ਇੰਜ ਲੱਗਦਾ ਹੈ ਕਿ ਰਵਿਦਾਸ ਜੀ ਦੇ ਅਕਾਲ ਚਲਾਣੇ ਉਪਰੰਤ ਉਹਨਾਂ ਦੇ ਪੈਰੋਕਾਰ ਛੇਤੀ ਹੀ ਦਾਦੂ-ਪੰਥੀਆਂ ਅਤੇ ਨਾਥ-ਪੰਥੀਆਂ ਨਾਲ ਜਾ ਰਲੇ। ਸਿੱਟੇ ਵਜੋਂ ਜੋ ਹੱਥ-ਲਿਖਤ ਗ੍ਰੰਥ ਦਾਦੂ-ਪੰਥੀਆਂ ਦੀ ਦੇਖ-ਰੇਖ ਵਿਚ ਤਿਆਰ ਹੋਏ, ਉਹ ਆਪਣੇ ਵੱਖਰੇ ਰੂਪ ਵਾਲੇ ਹਨ ਤੇ ਨਾਥ-ਪੰਥੀ ਦੀ ਨਿਗਰਾਨੀ ਹੇਠ ਜੋ ਤਿਆਰ ਹੋਏ ਉਹ ਵੱਖਰੇ ਰੂਪ ਵਾਲੇ ਹਨ। ਇਸ ਦਾ ਕਾਰਨ ਇਹ ਹੈ ਕਿ ਉਹਨਾਂ ਨੇ ਆਪੋ-ਆਪਣੀ ਵਿਚਾਰਧਾਰਾ ਨੂੰ ਸਾਹਮਣੇ ਰੱਖ ਕੇ ਇਹਨਾਂ ਵਿਚ ਤਬਦੀਲੀਆਂ ਕੀਤੀਆਂ ਜਦ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤਾਂ ਦੀ ਉਤਨੀ ਤੇ ਉਹੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਜੋ ਗੁਰਮਤਿ ਵਿਚਾਰਧਾਰਾ ਨਾਲ ਮੇਲ ਖਾਂਦੀ ਸੀ। ਡਾ. ਸਾਬਰ ਅਨੁਸਾਰ ਨਾਥ ਸੰਪਰਦਾਇ ਦੇ ਗ੍ਰੰਥਾਂ ਵਿਚ ਦਰਜ ਰਵਿਦਾਸ-ਬਾਣੀ ਰੂਪ ਪੱਖੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨਾਲ ਵਧੇਰੇ ਮੇਲ ਖਾਂਦੀ ਹੈ।[29]

**(ੲ) ਖੋਜ ਪ੍ਰਬੰਧ :** ਰਵਿਦਾਸ ਜੀ ਦੇ ਜੀਵਨ ਤੇ ਰਚਨਾ ਦੇ ਵਿਸ਼ੇ ਨੂੰ ਲੈ ਕੇ 30 ਦੇ ਕਰੀਬ ਖੋਜ-ਪ੍ਰਬੰਧ ਪ੍ਰਸਤੁਤ ਹੋ ਚੁੱਕੇ ਹਨ, ਪਰ ਰਵਿਦਾਸ-ਬਾਣੀ ਨੂੰ ਸਮਰੂਪਤਾ ਅਤੇ ਪ੍ਰਮਾਣਿਕਤਾ ਦੇਣ ਦਾ ਕਾਰਜ ਕਿਸੇ ਵਿਦਵਾਨ ਨੇ ਕਰਨ ਦਾ ਹੌਂਸਲਾ ਨਹੀਂ ਕੀਤਾ। ਇਸੇ ਤਰ੍ਹਾਂ ਰਵਿਦਾਸ-ਬਾਣੀ ਵਿਚ ਪਏ ਸੰਪਰਦਾਈ ਰਲਿਆਂ ਨੂੰ ਕਿਸੇ ਵਿਦਵਾਨ ਨੇ ਛੋਹਿਆ ਹੀ ਨਹੀਂ। ਇਹ ਮੁੱਦਾ ਅਜਿਹਾ ਖੰਡੇਧਾਰ ਮਾਰਗ ਵਾਲਾ ਹੈ, ਜਿਸ ਦਾ ਪਾਂਧੀ ਬਣਨਾ ਸੁਗਮ ਕਾਰਜ ਨਹੀਂ। ਇਸ ਸਮੱਸਿਆ ਦਾ ਸਮਾਧਾਨ ਕਿਸੇ ਇਕ ਵਿਅਕਤੀ ਪਾਸੋਂ ਹੋ ਸਕਣਾ ਸੰਭਵ ਹੀ ਨਹੀਂ ਜਾਪਦਾ। ਇਸ ਨੂੰ ਵਿਦਵਾਨ

ਤੇ ਸੰਤ ਮਹਾਂਪੁਰਸ਼ ਸਾਂਝੇ ਯਤਨ ਨਾਲ ਹੀ ਹੱਲ ਕਰ ਸਕਦੇ ਹਨ।[30]

**(ਸ) ਪ੍ਰਕਾਸ਼ਿਤ ਪੁਸਤਕਾਂ:** ਰਵਿਦਾਸ-ਬਾਣੀ ਨਾਲ ਸੰਬੰਧਿਤ ਪ੍ਰਕਾਸ਼ਿਤ ਪੁਸਤਕਾਂ ਦੀ ਸੂਚੀ ਬਹੁਤ ਲੰਮੀ ਹੈ। ਇਹਨਾਂ ਵਿਚੋਂ ਗੁਰਮੁਖੀ ਲਿਪੀ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ 1984 ਵਿਚ ਪ੍ਰਕਾਸ਼ਿਤ 'ਭਗਤ ਰਵਿਦਾਸ: ਸ੍ਰੋਤ ਪੁਸਤਕ' ਹੈ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 40 ਸ਼ਬਦਾਂ ਤੋਂ ਇਲਾਵਾ ਵੱਖ-ਵੱਖ ਸ਼ਾਖ਼ਾਵਾਂ ਤੇ ਸੰਪਰਦਾਵਾਂ ਦੇ ਵੱਖ-ਵੱਖ ਪ੍ਰਾਂਤਾਂ ਵਿਚ ਉਪਲਬਧ 150 ਦੇ ਕਰੀਬ ਹੱਥ-ਲਿਖਤ ਗ੍ਰੰਥਾਂ ਵਿਚ ਅੰਕਿਤ ਰਵਿਦਾਸ-ਬਾਣੀ ਦੇ 104 ਸ਼ਬਦ ਤੇ 21 ਸਾਖੀਆਂ ਪ੍ਰਕਾਸ਼ਿਤ ਕੀਤੀਆਂ ਗਈਆਂ ਹਨ। ਇਸ ਪੁਸਤਕ ਵਿਚ ਅਜੋਕੀ ਭਾਸ਼ਾ ਵਿਚ ਰਚੇ ਉਹ 41 ਸ਼ਬਦ ਵੱਖਰੇ ਤੌਰ 'ਤੇ ਦਰਜ ਕੀਤੇ ਗਏ ਹਨ, ਜੋ ਸੀਰ ਗੋਂਵਰਧਨਪੁਰ ਦੇ ਮੰਦਰ ਵਿਚ ਸਥਾਪਿਤ ਗ੍ਰੰਥ ਵਿਚ ਦਰਜ ਹਨ। ਪੁਸਤਕ ਦੇ ਲੇਖਕ ਡਾ. ਜਸਬੀਰ ਸਿੰਘ ਸਾਬਰ ਅਨੁਸਾਰ ਪੁਸਤਕ ਦਾ ਮੁੱਖ ਉਦੇਸ਼ ਸ੍ਰੋਤ ਸਮੱਗਰੀ ਨੂੰ ਇਕੱਠਾ ਕਰ ਕੇ ਖੋਜੀ ਵਿਦਵਾਨਾਂ ਤੀਕ ਪਹੁੰਚਾਉਣਾ ਹੈ, ਜਿਸ ਦਾ ਉਸ ਨੂੰ ਕਾਫ਼ੀ ਹੁੰਗਾਰਾ ਮਿਲਿਆ ਹੈ। ਲੇਖਕ ਨੇ ਪ੍ਰਮਾਣਿਕ ਤੇ ਅਪ੍ਰਮਾਣਿਕ ਬਾਣੀ ਦਾ ਨਿਖੇੜ ਇਸ ਪੁਸਤਕ ਵਿਚ ਨਹੀਂ ਕੀਤਾ। ਇਸ ਪੁਸਤਕ ਤੋਂ ਇਲਾਵਾ ਉੱਚ-ਪਾਏ ਦੀਆਂ ਪੁਸਤਕਾਂ ਵਿਚੋਂ ਦੇਵਨਾਗਰੀ ਲਿਪੀ ਵਿਚ ਡਾ. ਬੀ.ਪੀ. ਸ਼ਰਮਾ ਦੀ 'ਸੰਤ ਗੁਰੂ ਰਵਿਦਾਸ ਬਾਣੀ' ਹੈ ਜੋ ਸੰਤ ਗੁਰੂ ਰਵਿਦਾਸ ਸੰਸਥਾਨ, ਚੰਡੀਗੜ੍ਹ ਵੱਲੋਂ 1978 ਵਿਚ ਪ੍ਰਕਾਸ਼ਿਤ ਹੋਈ, ਜਿਸ ਵਿਚ ਰਵਿਦਾਸ ਜੀ ਦੇ 177 ਪਦ ਅਤੇ 41 ਸਾਖੀਆਂ ਹਨ। ਪਰ ਡਾ. ਸਾਬਰ ਅਨੁਸਾਰ ਇਸ ਪੁਸਤਕ ਵਿਚ ਬਹੁਤ ਸਾਰੇ ਅਪ੍ਰਸੰਗਿਕ ਸ਼ਬਦ ਹਨ ਜੋ ਸੰਬੰਧਿਤ ਹੱਥ-ਲਿਖਤ ਗ੍ਰੰਥਾਂ ਵਿਚ ਨਹੀਂ।[31]

ਤੀਜੀ ਮਹੱਤਵਪੂਰਨ ਪੁਸਤਕ ਡਾ. ਧਰਮਪਾਲ ਸਿੰਗਲ ਵੱਲੋਂ ਸੰਪਾਦਿਤ 'ਬਾਣੀ ਸ੍ਰੀ ਗੁਰੂ ਰਵਿਦਾਸ ਜੀ' ਹੈ, ਜੋ ਗੁਰੂ ਰਵਿਦਾਸ ਚੇਅਰ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵੱਲੋਂ ਪ੍ਰਕਾਸ਼ਿਤ ਕੀਤੀ ਗਈ ਹੈ। ਇਸ ਪੁਸਤਕ ਵਿਚ ਰਵਿਦਾਸ ਜੀ ਦੇ 186 ਸ਼ਬਦ ਅਤੇ 265 ਸਾਖੀਆਂ ਹਨ। ਇਸ ਵਿਚ ਉਹ ਸਾਖੀਆਂ ਵੀ ਸ਼ਾਮਲ ਹਨ ਜੋ ਅਜੋਕੀ ਭਾਸ਼ਾਂ ਵਿਚ ਸ਼ਰਧਾਲੂਆਂ ਦੀ ਲਿਖਤ ਮੰਨੀਆਂ ਜਾਂਦੀਆਂ ਹਨ। ਇਸ ਵਿਚ ਪ੍ਰਮਾਣਿਕ ਤੇ ਅਪ੍ਰਮਾਣਿਕ ਬਾਣੀ ਦਾ ਨਿਖੇੜਾ ਨਹੀਂ ਕੀਤਾ ਗਿਆ।

ਚੌਥੀ ਪ੍ਰਕਾਸ਼ਿਤ ਪੁਸਤਕ ਅੰਗਰੇਜ਼ੀ ਵਿਚ ਡਾ. ਕਲਾਵਰਟ ਅਤੇ ਪੀਟਰ ਜੀ ਫ਼ਰਾਈਲੈਂਡਰ 'The Life and Works of Raidas' ਹੈ ਜਿਸ ਵਿਚ 94 ਸ਼ਬਦ ਤੇ 6 ਸਾਖੀਆਂ ਹਨ। ਇਸ ਪੁਸਤਕ ਨੂੰ ਵੀ ਪ੍ਰਮਾਣਿਕ ਗ੍ਰੰਥ ਪ੍ਰਵਾਨ ਨਹੀਂ ਕੀਤਾ ਜਾ ਸਕਦਾ।[32] ਕੁਝ ਮਹੱਤਵਪੂਰਨ ਪੁਸਤਕਾਂ ਇਸ ਪੁਸਤਕ ਵਿਚ ਅਖ਼ੀਰ 'ਤੇ ਦਰਜ ਚੋਣਵੀਂ ਸਹਾਇਕ ਪੁਸਤਕ ਸੂਚੀ ਵਿਚ ਦਰਜ ਹਨ। ਇਹਨਾਂ ਤੋਂ ਇਲਾਵਾ ਹੇਠ ਲਿਖੀਆਂ ਕੁਝ ਹੋਰ ਮਹੱਤਪੂਰਨ ਪੁਸਤਕਾਂ ਇਸ ਪ੍ਰਕਾਰ ਹਨ:

1. **ਗ੍ਰੰਥ ਰਵਿਦਾਸ ਦੀਪ**, ਸੰਤ ਹੀਰਾ ਦਾਸ, ਚੱਕ ਰਹੀਮ, ਫਗਵਾੜਾ, 1912 ਈ.
2. **ਰੈਦਾਸ ਬਾਣੀ**, ਬੈਲਵੈਤੀਅਰ ਪ੍ਰੈਸ, ਇਲਾਹਾਬਾਦ, 1918 ਈ. (ਹਿੰਦੀ)
3. **ਸ੍ਰੀ ਰਵਿਦਾਸ ਪ੍ਰਗਾਸ**, ਮਹੰਤ ਸਤਿ ਦਰਬਾਰ, ਲੁਧਿਆਣਾ, 1933 ਈ.
4. **ਸੰਤ ਰਵਿਦਾਸ ਔਰ ਉਨਕਾ ਕਾਵਯ**, ਸਵਾਮੀ ਰਾਮਾਨੰਦ ਸ਼ਾਸਤਰੀ ਤੇ ਵੀਰੇਂਦ੍ਰ ਪਾਂਡੇ, ਹਰਿਦੁਆਰ, 1955 ਈ. (ਹਿੰਦੀ)
5. **ਮਹਾਰਿਸ਼ੀ ਰਵਿਦਾਸ ਜਯੋਤੀ**, ਮੁਨਸ਼ੀ ਰਾਮ ਵਿਦਿਆ ਵਾਚਸਪਤੀ (ਹਿੰਦੀ)
6. **ਸੰਤ ਰਵਿਦਾਸ**, ਪ੍ਰੋ. ਰਤਨ ਚੰਦ, ਸਾਧੂ ਆਸ਼ਰਮ, ਹੁਸ਼ਿਆਰਪੁਰ, 1968 ਈ.
7. **ਸੰਤ ਰੈਦਾਸ**, ਡਾ. ਯੋਗੇਂਦਰ ਸਿੰਹ, ਦਿੱਲੀ, 1972 ਈ. (ਹਿੰਦੀ)
8. **ਰਵਿਦਾਸ ਦਰਸ਼ਨ**, ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ, ਚੰਡੀਗੜ੍ਹ, 1973 ਈ.
9. **ਭਗਤ ਰਵਿਦਾਸ ਮਹਾਤਮਯ**, ਸੰਤ ਜਗਬੀਰ ਸਿੰਘ, ਦਿੱਲੀ, 1979 ਈ.
10. **ਰਵਿਦਾਸ ਵਚਨ ਸੁਧਾ**, ਡਾ. ਸਰਨਦਾਸ ਭਨੋਟ, ਚੰਡੀਗੜ੍ਹ, 1981 ਈ.
11. **ਸੰਤ ਪ੍ਰਵਰ ਰੈਦਾਸ ਸਾਹਿਬ**, ਚੰਦ੍ਰਿਕਾ ਪ੍ਰਸਾਦ ਜਗਿਆਸੂ, ਲਖਨਊ, 1984 ਈ.
12. **ਸ੍ਰੀ ਗੁਰੂ ਰਵਿਦਾਸ ਨਿੱਤ ਕਰਤਵਯ (ਨਿਤਨੇਮ)**, ਆਦਿ ਧਰਮ ਮਿਸ਼ਨ, ਕਾਂਸ਼ੀ।
13. **ਆਦਿ ਗੁਰੂ ਬਾਣੀ ਗ੍ਰੰਥ**, ਆਦਿ ਧਰਮ ਮਿਸ਼ਨ, ਸੀਰ ਗੋਵਰਧਨ, ਕਾਂਸ਼ੀ।

ਇਹਨਾਂ ਪੁਸਤਕਾਂ ਵਿਚੋਂ ਕੁਝ ਦੇ ਸੰਪਾਦਕਾਂ ਨੇ ਹੀ ਵੱਖ-ਵੱਖ ਸੋਮਿਆਂ ਤੋਂ ਮਿਲੇ ਹੱਥ-ਲਿਖਤ ਖਰੜਿਆਂ ਦੀ ਪ੍ਰਾਪਤੀ ਸਥਾਨ, ਲਿਖਣ ਦਾ ਸਮਾਂ, ਉਤਾਰਾਕਾਰ ਅਤੇ ਉਤਾਰੇ ਦਾ ਸਮਾਂ ਆਦਿ ਬਾਰੇ ਹੀ ਜਾਣਕਾਰੀ ਦਿੱਤੀ ਹੈ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ 40 ਸ਼ਬਦ ਹੀ ਪ੍ਰਮਾਣਿਕ ਹਨ ਤੇ ਇਹ ਸ੍ਰੋਤ ਹੀ ਸਭ ਤੋਂ ਪੁਰਾਣਾ ਹੈ। ਬਾਕੀ ਖਰੜਿਆਂ ਵਿਚ ਮਿਲਦੀ ਤਰਤੀਬ ਤੇ ਭਾਸ਼ਾ ਵਿਚ ਅੰਤਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਹੜੇ 40 ਸ਼ਬਦ ਹਨ, ਉਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ:

| ਰਾਗ | ਸ਼ਬਦ |
|---|---|
| ਸਿਰੀ | 1 |
| ਗਉੜੀ | 5 (4 ਸ਼ਬਦ 1 ਅਸਟਪਦੀ) |
| ਆਸਾ | 6 |
| ਗੂਜਰੀ | 1 |
| ਸੋਰਠਿ | 7 |
| ਧਨਾਸਰੀ | 3 |
| ਜੈਤਸਰੀ | 1 |
| ਸੂਹੀ | 3 |

| | | |
|---|---|---|
| ਬਿਲਾਵਲੁ | | 2 |
| ਗੌਂਡ | | 2 |
| ਰਾਮਕਲੀ | | 1 |
| ਮਾਰੂ | | 2 |
| ਕੇਦਾਰਾ | | 1 |
| ਭੈਰਉ | | 1 |
| ਬਸੰਤ | | 1 |
| ਮਲਾਰ | | 3 |
| | ਜੋੜ | 40 |
| ਸਲੋਕ | | 1 |

## ਸ਼ਖ਼ਸੀਅਤ

ਰਵਿਦਾਸ ਜੀ ਨੂੰ ਭਗਤੀ ਭਾਵਨਾ ਵਿਰਸੇ ਵਿਚੋਂ ਮਿਲੀ ਸੀ। ਉਹਨਾਂ ਨੇ ਸਾਦਗੀ ਭਰੀ ਜ਼ਿੰਦਗੀ ਬਤੀਤ ਕੀਤੀ ਤੇ ਹੱਥੀਂ ਕਿਰਤ ਕਰ ਕੇ ਨਿਰਬਾਹ ਕੀਤਾ। ਉਹਨਾਂ ਦੀ ਸਾਦੀ ਜ਼ਿੰਦਗੀ ਦੀਆਂ ਗਵਾਹੀਆਂ ਭਰਦੀਆਂ ਕਈ ਉਦਾਹਰਨਾਂ ਸਾਨੂੰ ਉਹਨਾਂ ਨਾਲ ਸੰਬੰਧਿਤ ਸਾਖੀਆਂ ਵਿਚ ਮਿਲਦੀਆਂ ਹਨ। ਕਿਹਾ ਜਾਂਦਾ ਹੈ ਕਿ ਇਕ ਵੇਰ ਇਕ ਸਾਧੂ ਨੇ ਪਾਰਸ ਪੱਥਰ ਭਗਤ ਜੀ ਨੂੰ ਦਿੱਤਾ। ਜਦ ਉਹ ਗਿਆਰਾਂ ਮਹੀਨਿਆਂ ਪਿੱਛੋਂ ਆਇਆ ਤਾਂ ਵੇਖਿਆ ਕਿ ਪਾਰਸ ਉਸੇ ਸਥਾਨ 'ਤੇ ਪਿਆ ਹੋਇਆ ਸੀ। ਕਿਹਾ ਜਾਂਦਾ ਹੈ ਕਿ ਇਹ ਵਿਅਕਤੀ ਖ਼ੁਦ ਭਗਵਾਨ ਸੀ, ਜੋ ਪ੍ਰੀਖਿਆ ਲੈਣ ਲਈ ਆਇਆ ਸੀ। ਉਹਨਾਂ ਦੀ ਬਾਣੀ ਵਿਚੋਂ ਵੀ ਇਸ ਗੱਲ ਦੀ ਗਵਾਹੀ ਮਿਲਦੀ ਹੈ। ਉਹ ਪ੍ਰਭੂ-ਸਿਮਰਨ ਦੇ ਨਾਲ ਕਿਰਤ ਕਰਦੇ ਸਨ :

**ਜਿਹਵਾ ਸੋਂ ਓਂਕਾਰ ਜਪ, ਹਥਨ ਸੋ ਕਰ ਕਾਰ।**
**ਰਾਮ ਮਿਲਹਿ ਘਰ ਆਇ ਕਰ, ਕਹਿ ਰਵਿਦਾਸ ਵਿਚਾਰ।**

ਉਹ ਇਕ ਤੀਖਣ ਬੁੱਧੀ ਦੇ ਮਾਲਕ ਸਨ। ਕਿਹਾ ਜਾਂਦਾ ਹੈ ਕਿ ਕਾਂਸ਼ੀ ਦੇ ਰਾਜਾ ਵੀਰ ਸਿੰਘ ਦੇਖ ਬਘੇਲਾ ਪਾਸ ਕੁਝ ਉੱਚ ਜਾਤਾਂ ਵਾਲਿਆਂ ਸ਼ਿਕਾਇਤ ਕੀਤੀ ਤਾਂ ਰਾਜੇ ਨੇ ਭਗਤ ਰਵਿਦਾਸ ਤੇ ਸ਼ਿਕਾਇਤ-ਕਰਤਾ ਬ੍ਰਾਹਮਣਾਂ ਨੂੰ ਦਰਬਾਰ ਵਿਚ ਬੁਲਾਇਆ। ਬਹਿਸ ਵਿਚ ਬ੍ਰਾਹਮਣ ਹਾਰ ਗਏ ਤੇ ਰਵਿਦਾਸ ਜੀ ਦੇ ਵਿਚਾਰਾਂ ਤੋਂ ਪ੍ਰਭਾਵਿਤ ਹੋ ਕੇ ਉਹਨਾਂ ਦਾ ਗੁਰੂ ਵਾਂਗ ਸਨਮਾਨ ਕੀਤਾ। ਇਸ ਪਿੱਛੋਂ ਉੱਚ-ਜਾਤ ਦੇ ਲੋਕ ਵੀ ਉਹਨਾਂ ਦੇ ਸ਼ਰਧਾਲੂ ਬਣ ਗਏ। ਚਾਰੇ ਵਰਨਾਂ ਦੇ ਚਰਨੀਂ ਪੈਣ ਦੀ ਪੁਸ਼ਟੀ ਸ੍ਰੀ ਗੁਰੂ ਰਾਮਦਾਸ ਵੀ ਕਰਦੇ ਹਨ :

**ਰਵਿਦਾਸੁ ਚਮਾਰੁ ਉਸਤਤਿ ਕਰੇ**
**ਹਰਿ ਕੀਰਤਿ ਨਿਮਖ ਇਕ ਗਾਇ ॥**

**ਪਤਿਤ ਜਾਤਿ ਉਤਮੁ ਭਇਆ**

**ਚਾਰਿ ਵਰਨ ਪਏ ਪਗਿ ਆਇ ॥**[33]

ਇਸੇ ਤਰ੍ਹਾਂ ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਵਿਚ ਆਪ ਦੀ ਸਿਫ਼ਤ ਇੰਜ ਕੀਤੀ ਹੈ:

**ਭਗਤ ਭਗਤ ਜਗ ਵਜਿਆ ਚਹੁੰ ਚੱਕਾਂ ਦੇ ਵਿਚ ਚਮਰੇਟਾ।**

**ਪਾਹਣਾ ਗੰਢੇ ਰਾਹ ਵਿਚ ਕੁਲਾ ਧਰਮ ਢੋਇ ਢੋਰ ਸਮੇਟਾ।**

ਕਬੀਰ ਜੀ ਨੇ ਵੀ ਉਹਨਾਂ ਨੂੰ ਧਰੂ, ਪ੍ਰਹਿਲਾਦ, ਸੁਕਦੇਵ ਵਰਗੇ ਮਹਾਨ ਭਗਤਾਂ ਦੇ ਬਰਾਬਰ ਦਾ ਦਰਜਾ ਦਿੱਤਾ ਹੈ:

**ਸੁਖ ਸਾਗਰ ਮੇਂ ਆਇ ਕੇ, ਮਤ ਜਾ ਰੇ ਪਿਆਸਾ।**

**ਅਜਹੁੰ ਸਮਝ ਨਰ ਬਾਵਰੇ, ਜਮ ਕਰਤ ਨਿਰਾਸਾ।**

**ਨਿਰਮਲ ਨੀਰ ਭਰੇ ਤੇਰੇ ਆਗੇ, ਪੀਲੇ ਸ੍ਵਾਸੋ ਸ੍ਵਾਂਸਾ।**

**ਮ੍ਰਿਗ ਤ੍ਰਿਸ਼ਨਾ ਜਲ ਛਾਂਡ ਬਾਵਰੇ, ਕਰੋ ਸੁਧਾਰਸ ਆਸਾ।**

**ਧਰੂ, ਪ੍ਰਹਿਲਾਦ, ਸੁਕਦੇਵ ਪਿਆ, ਔਰ ਪਿਆ ਰਵਿਦਾਸਾ।**

**ਪ੍ਰੇਮਹਿ ਸੰਤ ਸਦਾ ਮਤਵਾਲਾ, ਏਕ ਪ੍ਰੇਮ ਕੀ ਆਸਾ।**

**ਕਹੇ 'ਕਬੀਰ' ਸੁਨੋ ਭਾਈ ਸਾਧੋ, ਮਿਟ ਗਈ ਭੈਅ ਕੀ ਬਾਸਾ।**

ਭਗਤ ਰਵਿਦਾਸ ਜੀ ਦੇ ਪਰਵਰਤੀ ਸੰਤਾਂ-ਭਗਤਾਂ ਨੇ ਵੀ ਉਹਨਾਂ ਦੀ ਭਗਤੀ ਅਤੇ ਸਿੱਧ ਅਵਸਥਾ ਦਾ ਵਰਣਨ ਆਪਣੀ ਬਾਣੀ ਵਿਚ ਵਾਰ-ਵਾਰ ਕੀਤਾ ਹੈ।[34] ਉਹਨਾਂ ਨਾਲ ਜੁੜੇ ਹੋਏ ਕਈ ਚਮਤਕਾਰ ਉਹਨਾਂ ਸੰਬੰਧੀ ਲਿਖੀਆਂ ਜਨਮਸਾਖੀਆਂ ਵਿਚੋਂ ਮਿਲਦੇ ਹਨ ਤੇ ਉਹਨਾਂ ਨੂੰ ਕਰਾਮਾਤੀ ਪੁਰਸ਼ ਸਿੱਧ ਕਰਨ ਦਾ ਜਤਨ ਕਰਦੇ ਹਨ। ਉਹਨਾਂ ਦੀ ਗੁਰੂ ਨਾਨਕ ਦੇਵ ਜੀ ਨਾਲ ਮੁਲਾਕਾਤ ਦਾ ਜ਼ਿਕਰ ਵੀ ਮਿਲਦਾ ਹੈ। ਇਹ ਮੁਲਾਕਾਤ 1555 ਬਿਕ੍ਰਮੀ ਵਿਚ ਹੋਈ ਦੱਸੀ ਜਾਂਦੀ ਹੈ ਜਦੋਂ ਰਵਿਦਾਸ ਜੀ 122 ਸਾਲ ਦੇ ਸਨ। ਸਥਾਨ ਬਾਰੇ ਵਖਰੇਵਾਂ ਹੈ। ਕਈ ਵਿਦਵਾਨ ਇਹ ਮੁਲਾਕਾਤ ਬਨਾਰਸ ਵਿਚ ਤੇ ਕਈ ਅਯੁੱਧਿਆ ਵਿਚ ਹੋਈ ਦੱਸਦੇ ਹਨ। ਇਸ ਬਾਰੇ ਪਹਿਲਾਂ ਚਰਚਾ ਕੀਤੀ ਜਾ ਚੁੱਕੀ ਹੈ। ਇਸ ਤੋਂ ਸਪੱਸ਼ਟ ਹੈ ਕਿ ਉਹਨਾਂ ਦਾ ਉਸ ਸਮੇਂ ਦੇ ਸਮਾਜ ਵਿਚ ਚੰਗਾ ਮਾਣ-ਸਤਿਕਾਰ ਸੀ।

## ਹਵਾਲੇ ਅਤੇ ਟਿੱਪਣੀਆਂ

1. ਵਿਸਥਾਰ ਲਈ ਵੇਖੋ, ਡਾ. ਜਸਬੀਰ ਸਿੰਘ ਸਾਬਰ, **ਰਵਿਦਾਸ ਬਾਣੀ: ਬਹੁ-ਪੱਖੀ ਅਧਿਐਨ**, ਪੰਨੇ 23-25.
2. ਭਾਈ ਜੋਧ ਸਿੰਘ, **ਭਗਤ ਰਵਿਦਾਸ: ਜੀਵਨ ਤੇ ਰਚਨਾ**, ਪੰਨਾ 1.
3. ਧਰਮਪਾਲ ਸਿੰਗਲ, ਗੁਰਚਰਨ ਸਿੰਘ ਅਰਸ਼ੀ (ਸੰਪਾ.), **ਗੁਰੂ ਰਵਿਦਾਸ: ਜੀਵਨ ਤੇ ਬਾਣੀ**, ਪੰਨਾ 10.

4. ਗੁਰਮੁਖ ਸਿੰਘ, ਭਗਤ ਰਵਿਦਾਸ ਜੀ ਅਤੇ ਉਹਨਾਂ ਦੀ ਬਾਣੀ, ਪੰਨਾ 12.
5. ਉਹੀ।
6. ਰਵਿਦਾਸ ਬਾਣੀ : ਬਹੁ-ਪੱਖੀ ਅਧਿਐਨ, ਪੰਨਾ 26.
7. ਉਹੀ।
8. ਸਾਧਨ ਮੇਂ ਰਵਿਦਾਸ ਸੰਤ : ਜੀਵਨ ਅਤੇ ਵਿਚਾਰ, ਪੰਨਾ 2.
9. ਰਵਿਦਾਸ ਬਾਣੀ : ਬਹੁ-ਪੱਖੀ ਅਧਿਐਨ, ਪੰਨੇ 27-28.
10. ਡਾ. ਦਲੀਪ ਸਿੰਘ ਦੀਪ, ਸਾਧਨ ਮੇਂ ਰਵਿਦਾਸ : ਜੀਵਨ ਅਤੇ ਵਿਚਾਰ, ਪੰਨਾ 4.
11. ਧਰਮਪਾਲ ਸਿੰਗਲ, ਗੁਰਚਰਨ ਸਿੰਘ ਅਰਸ਼ੀ (ਸੰਪਾ.), ਗੁਰੂ ਰਵਿਦਾਸ : ਜੀਵਨ ਤੇ ਬਾਣੀ, ਪੰਨਾ 12.
12. ਬ੍ਰਹਮਜਗਦੀਸ਼ ਸਿੰਘ, ਭਗਤ ਸ਼ਿਰੋਮਣੀ ਰਵਿਦਾਸ : ਬਾਣੀ ਅਤੇ ਵਿਆਖਿਆ, ਪੰਨਾ 9.
13. ਸੰਤ ਸ਼ਿਰੋਮਣੀ ਰਵਿਦਾਸ, ਪੰਨਾ 10.
14. ਧਰਮਪਾਲ ਸਿੰਗਲ, ਗੁਰਚਰਨ ਸਿੰਘ ਅਰਸ਼ੀ (ਸੰਪਾ.), ਗੁਰੂ ਰਵਿਦਾਸ : ਜੀਵਨ ਤੇ ਬਾਣੀ, ਪੰਨੇ 138-45.
15. ਡਾ. ਜਸਬੀਰ ਸਿੰਘ ਸਾਬਰ, ਰਵਿਦਾਸ ਬਾਣੀ : ਬਹੁ-ਪੱਖੀ ਅਧਿਐਨ, ਪੰਨੇ 28-29.
16. ਡਾ. ਦਲੀਪ ਸਿੰਘ ਦੀਪ, ਸਾਧਨ ਮੇਂ ਰਵਿਦਾਸ : ਜੀਵਨ ਅਤੇ ਵਿਚਾਰ, ਪੰਨਾ 5.
17. ਬ੍ਰਹਮਜਗਦੀਸ਼ ਸਿੰਘ, ਭਗਤ ਸ਼ਿਰੋਮਣੀ ਰਵਿਦਾਸ : ਬਾਣੀ ਅਤੇ ਵਿਆਖਿਆ, ਪੰਨੇ 9-10.
18. ਉਹੀ, ਪੰਨਾ 10.
19. ਉਹੀ, ਪੰਨੇ 14-15.
20. ਡਾ. ਜਸਬੀਰ ਸਿੰਘ ਸਾਬਰ, ਰਵਿਦਾਸ ਬਾਣੀ : ਬਹੁ-ਪੱਖੀ ਅਧਿਐਨ, ਪੰਨੇ 30-31.
21. ਬ੍ਰਹਮਜਗਦੀਸ਼ ਸਿੰਘ, ਭਗਤ ਸ਼ਿਰੋਮਣੀ ਰਵਿਦਾਸ : ਬਾਣੀ ਅਤੇ ਵਿਆਖਿਆ, ਪੰਨਾ 10.
22. ਉਹੀ, ਪੰਨਾ 14.
23. ਡਾ. ਜਸਬੀਰ ਸਿੰਘ ਸਾਬਰ, ਰਵਿਦਾਸ ਬਾਣੀ : ਬਹੁ-ਪੱਖੀ ਅਧਿਐਨ, ਪੰਨੇ 29-30.
24. ਬ੍ਰਹਮਜਗਦੀਸ਼ ਸਿੰਘ, ਭਗਤ ਸ਼ਿਰੋਮਣੀ ਰਵਿਦਾਸ : ਬਾਣੀ ਅਤੇ ਵਿਆਖਿਆ, ਪੰਨਾ 15.
25. ਇਸ ਵਿਸ਼ੇ 'ਤੇ ਵਿਸਥਾਰ ਲਈ ਵੇਖੋ, ਜਸਬੀਰ ਸਿੰਘ ਸਾਬਰ, ਰਵਿਦਾਸ ਬਾਣੀ : ਬਹੁਪੱਖੀ ਅਧਿਐਨ, ਪੰਨੇ 31-45. ਇਹਨਾਂ ਪੰਨਿਆਂ ਤੋਂ ਹੀ ਇਸ ਅਧਿਆਇ ਦੀ ਸਮੱਗਰੀ ਤਿਆਰ ਕਰਨ ਵਿਚ ਭਰਪੂਰ ਸਹਾਇਤਾ ਲਈ ਗਈ ਹੈ।
26. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 1106.
27. ਉਹੀ, ਅੰਗ 974.
28. ਵਿਸਥਾਰ ਲਈ ਵੇਖੋ, ਜਸਬੀਰ ਸਿੰਘ ਸਾਬਰ, ਰਵਿਦਾਸ ਬਾਣੀ : ਬਹੁਪੱਖੀ ਅਧਿਐਨ, ਪੰਨੇ 38-39.
29. ਉਹੀ, ਪੰਨੇ 40.41.

30. **ਉਹੀ**, ਪੰਨਾ 42.
31. **ਉਹੀ**, ਪੰਨਾ 43.
32. **ਉਹੀ**, ਪੰਨਾ 44.
33. ਸੂਹੀ ਮਹਲਾ ੪ ਘਰੁ ੬, **ਸ੍ਰੀ ਗੁਰੂ ਗ੍ਰੰਥ ਸਾਹਿਬ**, ਅੰਗ 733.
34. ਵਿਸਥਾਰ ਲਈ ਵੇਖੋ ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ, **ਗੁਰੂ ਰਵਿਦਾਸ** (ਅਨੁ. ਰਵੀ ਕੁਮਾਰ ਅਨੂ), ਪੰਨੇ 32-35.

●

# ਦਾਰਸ਼ਨਿਕ ਵਿਚਾਰਧਾਰਾ

ਆਦਿ ਕਾਲ ਤੋਂ ਹੀ ਮਨੁੱਖ ਦੇ ਸਾਹਮਣੇ ਕੁਝ ਮੂਲ ਪ੍ਰਸ਼ਨ ਰਹੇ ਹਨ ਜਿਵੇਂ ਇਹ ਜਗਤ ਕੀ ਹੈ ? ਇਸ ਨੂੰ ਕਿਸ ਨੇ ਬਣਾਇਆ ? ਇਹ ਕਿਵੇਂ ਬਣਿਆ ? ਇਸ ਸਭ ਦੇ ਪਿੱਛੇ ਮੂਲ ਤੱਤ ਇਕ ਹੈ ਜਾਂ ਅਨੇਕ ? ਮਨੁੱਖ ਕੀ ਹੈ ? ਉਸ ਦਾ ਮੂਲ-ਤੱਤ ਨਾਲ ਕੀ ਸੰਬੰਧ ਹੈ ? ਮਨੁੱਖੀ ਜੀਵਨ ਦਾ ਉਦੇਸ਼ ਕੀ ਹੈ ? ਉਸ ਉਦੇਸ਼ ਦੀ ਪੂਰਤੀ ਦਾ ਸਾਧਨ ਕੀ ਹੈ ? ਇਹ ਸਾਰੇ ਪ੍ਰਸ਼ਨ ਦਾਰਸ਼ਨਿਕ ਹਨ। ਇਹਨਾਂ ਦਾ ਉੱਤਰ ਵੱਖ-ਵੱਖ ਵਿਦਵਾਨਾਂ ਨੇ ਆਪਣੇ-ਆਪਣੇ ਢੰਗ ਨਾਲ ਦਿੱਤਾ ਹੈ ਅਤੇ ਇਸੇ ਨਾਲ ਦਰਸ਼ਨ ਸ਼ਾਸਤਰ ਦੀਆਂ ਆਸਤਿਕ ਤੇ ਨਾਸਤਿਕ ਪਰੰਪਰਾਵਾਂ ਦਾ ਵਿਕਾਸ ਹੋਇਆ ਹੈ।[1]

ਸੰਤ ਸ਼੍ਰੋਮਣੀ, ਭਗਤੀ ਰਸ ਮਹਾਂ ਸਮੁੰਦਰ, ਪਰਮ ਪੁਰਸ਼, ਕਰਮਸ਼ੀਲ, ਕਰਮਯੋਗੀ, ਮਹਾਂ ਗਿਆਨੀ, ਮਹਾਂ ਪ੍ਰਾਣ, ਮਹਾਂ ਮਾਨਵ ਭਗਤ ਰਵਿਦਾਸ ਜੀ ਇਕ ਜੁਗ ਨਿਰਪੇਖ ਮਨੀਸ਼ੀ, ਰਹੱਸ ਖੋਲ੍ਹਣ ਵਾਲੇ, ਅਧਿਆਤਮਿਕ ਸਾਧਨਾ ਵਿਚ ਰੁੱਝੇ, ਆਤਮ ਵਿਸ਼ਵਾਸ, ਆਪਾ ਵਾਰਨ ਵਾਲੇ, ਆਤਮ-ਨਿਵੇਚਨ ਵਿਚ, ਰਸ ਨਿਸ਼ਠ, ਬ੍ਰਹਮਲੀਨ ਪ੍ਰਾਣੀ ਸਨ। ਉਹਨਾਂ ਨੇ ਜੀਵ ਅਤੇ ਜਗਤ, ਜੀਵ ਤੇ ਬ੍ਰਹਮ, ਮਾਇਆ ਤੇ ਬ੍ਰਹਮ, ਜਗਤ ਤੇ ਬ੍ਰਹਮ, ਮੋਖ ਅਤੇ ਕਰਮ, ਭਗਤੀ ਤੇ ਗਿਆਨ ਦੇ ਵਿਸ਼ੇ 'ਤੇ ਸਵੈ-ਅਨੁਭਵ ਤੋਂ ਵਿਚਾਰ ਪੇਸ਼ ਕੀਤੇ ਹਨ। ਉਹ ਗਿਆਨ, ਕਰਮ ਅਤੇ ਭਗਤੀ ਬਾਰੇ ਇਕੋ ਜਿੰਨੀ ਖਿੱਚ ਰੱਖਣ ਵਾਲੇ ਪਰਮ ਭਗਤ ਹਨ। ਨਾਮ, ਜਾਪ, ਸਿਮਰਨ ਅਤੇ ਗੁਣ-ਗਾਣ ਉਹਨਾਂ ਦਾ ਸਹਾਰਾ ਹੈ। ਸਤਿਸੰਗ, ਗੁਰੂ ਭਗਤ, ਸ਼ਰਧਾ-ਪ੍ਰੀਤ ਵਿਚ ਉਹਨਾਂ ਦਾ ਡੂੰਘਾ ਨਿਸ਼ਚਾ ਹੈ।[2] ਉਹਨਾਂ ਨੇ ਆਪਣੀ ਬਾਣੀ ਵਿਚ ਆਪਣੇ ਅਨੁਭਵ ਤੇ ਰਹੱਸ ਅਨੁਭੂਤੀ ਦਾ ਪ੍ਰਗਟਾਵਾ ਕੀਤਾ ਹੈ। ਉਹਨਾਂ ਦੀ ਬਾਣੀ ਵਿਚੋਂ ਮਿਲਦੇ ਸੰਕੇਤਾਂ ਦੇ ਆਧਾਰ 'ਤੇ ਉਹਨਾਂ ਦੇ ਦਾਰਸ਼ਨਿਕ ਪੱਖ ਨੂੰ ਸਮਝਿਆ ਜਾ ਸਕਦਾ ਹੈ।

## ਬ੍ਰਹਮ ਦਾ ਸਰੂਪ/ਸੰਕਲਪ

ਮਹਾਨ ਕੋਸ਼ ਅਨੁਸਾਰ ਬ੍ਰਹਮ ਸ਼ਬਦ 'ਬ੍ਰਿਹਾ' ਧਾਤੂ ਤੋਂ ਨਿਕਲਿਆ ਹੈ, ਜਿਸ ਦਾ ਭਾਵ ਸਭ ਤੋਂ ਵਧਿਆ ਹੋਇਆ। ਡਾ. ਰਾਧਾ ਕ੍ਰਿਸ਼ਨ ਨੇ ਆਪਣੀ ਪੁਸਤਕ **ਪ੍ਰਿੰਸੀਪਲ ਉਪਨਿਸ਼ਦ** ਵਿਚ ਇਸ ਦਾ ਮੂਲ 'ਬ੍ਰਿਹ' ਨੂੰ ਦੱਸਿਆ ਹੈ ਜਿਸ ਦਾ ਅਰਥ

ਅਰੁਕ ਵਾਧਾ (Ceaseless growth) ਹੈ। ਬ੍ਰਹਮ ਸ਼ਬਦ ਦਾ ਵਰਣਨ ਸਭ ਤੋਂ ਪੁਰਾਣੇ ਵੇਦ 'ਰਿਗ ਵੇਦ' ਵਿਚ ਮਿਲਦਾ ਹੈ। ਰਿਗ ਵੇਦ ਦੇ ਪੁਰਸ਼ ਸੂਕਤ (1/60) ਅਨੁਸਾਰ ਸ੍ਰਿਸ਼ਟੀ ਦੇ ਸਾਰੇ ਲੋਕ, ਦੇਵੀ-ਦੇਵਤਾ, ਜੜ੍ਹ-ਚੇਤਨ, ਸਾਰੇ ਪਦਾਰਥ ਇਕ ਅਜਿਹੇ ਪੁਰਸ਼ ਦਾ ਅੰਗ ਹਨ ਜੋ ਸਾਰੇ ਵਿਸ਼ਵ ਵਿਚ ਵਿਆਪਕ ਤੇ ਉਸ ਤੋਂ ਬਾਹਰ ਵੀ ਵਿਦਮਾਨ ਹੈ। ਉਪਨਿਸ਼ਦਾਂ ਵਿਚ ਬ੍ਰਹਮ ਦੇ ਵਿਅਕਤ, ਅਵਿਕਤ, ਨਿਰਗੁਣ, ਨਿਰੰਕਾਰ, ਅਕਰਤਾ, ਅਜਨਮਾ ਆਦਿ ਰੂਪ ਦੱਸੇ ਗਏ ਹਨ। ਸੂਫ਼ੀ ਮਤ ਵੀ ਇਕ ਈਸ਼ਵਰ ਵਿਚ ਵਿਸ਼ਵਾਸ ਰੱਖਦਾ ਹੈ। ਸੂਫ਼ੀਆਂ ਅਨੁਸਾਰ ਇਸ ਸੰਸਾਰ ਵਿਚ ਕੇਵਲ ਇਕ ਪਰਮਾਤਮਾ ਹੀ ਸਤਿ ਹੈ। ਉਹ ਅਦ੍ਰਿਸ਼ ਹੈ ਪਰ ਉਸ ਦਾ ਦ੍ਰਿਸ਼-ਰੂਪ ਜਗਤ ਹੈ। ਇਸਲਾਮ ਧਰਮ ਦਾ ਅੱਲਾਹ ਬ੍ਰਹਮ ਦਾ ਹੀ ਦੂਜਾ ਨਾਮ ਹੈ, ਜੋ ਸਰਬ-ਵਿਆਪਕ ਹੈ ਪਰ ਉਸ ਦਾ ਨਿਵਾਸ ਸੱਤਵੇਂ ਆਕਾਸ਼ ਵਿਚ ਹੈ।

ਭਗਤ ਰਵਿਦਾਸ ਜੀ ਨਿਰਗੁਣ ਬ੍ਰਹਮ ਦੇ ਉਪਾਸ਼ਕ ਸਨ। ਨਿਰਗੁਣ ਤੋਂ ਭਾਵ ਹੈ ਗੁਣ-ਅਤੀਤ। ਸਾਖ ਦਰਸ਼ਨ ਅਨੁਸਾਰ ਗੁਣ ਤਿੰਨ ਹਨ—ਰਜੋ, ਸਤੋ, ਤਮੋ। ਸਾਰਾ ਸੰਸਾਰ ਤ੍ਰਿਗੁਣਾਤਮਿਕ ਹੈ। ਬ੍ਰਹਮ ਦੇ ਨਿਰਗੁਣ ਸਰੂਪ ਤੋਂ ਭਾਵ ਹੈ ਜੋ ਇਹਨਾਂ ਗੁਣਾਂ ਦੇ ਪ੍ਰਭਾਵ ਤੋਂ ਪਰੇ ਹੈ, ਮੁਕਤ ਹੈ।[3] ਭਗਤ ਰਵਿਦਾਸ ਜੀ ਅਨੁਸਾਰ ਬ੍ਰਹਮ ਸਰਬ ਵਿਆਪਕ ਹੈ। ਉਸ ਦਾ ਵਾਸਾ ਸਭ ਅੰਦਰ ਹੈ:

**ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁਗਾਵੈ ਸੋਈ॥**
**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥**

ਰਵਿਦਾਸ ਜੀ ਨੇ ਬ੍ਰਹਮ ਨੂੰ ਕਈ ਰੂਪਾਂ ਵਿਚ ਚਿਤਰਿਆ ਹੈ:

**ਓਅੰਕਾਰ:** ਭਗਤ ਰਵਿਦਾਸ ਜੀ ਨੇ ਬ੍ਰਹਮ ਨੂੰ ਓਅੰਕਾਰ ਰੂਪ ਵਿਚ ਵੀ ਚਿਤਰਿਆ ਹੈ, ਜਿਸ ਦਾ ਤਿੰਨ ਲੋਕਾਂ ਵਿਚ ਵਾਸਾ ਹੈ:

- **ਬਟਕ ਬੀਜ ਜੈਸਾ ਓਅੰਕਾਰ॥ ਪਸਰਿਯੋ ਤੀਨ ਲੋਕ ਵਿਸਤਾਰ॥**
- **ਅਖਰ ਅਨਾਦਿ ਏਕ ਉਂਕਾਰਾ॥ ਤੀਨ ਲੋਕ ਜਿਨ ਕੀਆ ਪਸਾਰਾ॥**

**ਪ੍ਰਭੂ ਅਤੇ ਸੁਆਮੀ:** ਰਵਿਦਾਸ ਜੀ ਨੇ ਬ੍ਰਹਮ ਨੂੰ ਪ੍ਰਭੂ ਅਤੇ ਸਵਾਮੀ-ਰੂਪ ਵੀ ਚਿਤਰਿਆ ਹੈ:

- **ਪ੍ਰਭੁ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥**
- **ਕਹਿ ਰਵਿਦਾਸ ਸਰਨਿ ਪ੍ਰਭੁ ਤੇਰੀ॥**
  **ਜਿਉ ਜਾਨਹੁ ਤਿਉ ਕਰੁ ਗਤਿ ਮੇਰੀ॥**

**ਰਾਮ:** ਰਵਿਦਾਸ ਜੀ ਨੇ ਬ੍ਰਹਮ ਲਈ ਰਾਮ ਜਾਂ ਰਾਮ ਰਾਜਾ ਸ਼ਬਦ ਦਾ ਵੀ ਉਪਯੋਗ ਕੀਤਾ ਹੈ। ਇਹ ਰਾਮ ਸਰਬ-ਵਿਆਪਕ, ਸਭ ਵਿਚ ਵਿਦਮਾਨ ਹੈ। ਇਹ ਦਸ਼ਰਥ ਪੁੱਤਰ ਰਾਮ ਨਹੀਂ। ਰਾਮ ਦੇ ਨਾਮ ਨੂੰ ਜਪਣ ਲਈ ਆਪ ਨੇ ਵਾਰ-ਵਾਰ ਉਪਦੇਸ਼ ਕੀਤਾ ਹੈ:

- **ਉਚੇ ਮੰਦਰ ਸੁੰਦਰ ਨਾਰੀ ॥**
  **ਰਾਮ ਨਾਮ ਬਿਨ ਬਾਜੀ ਹਾਰੀ ॥**
- **ਕਹਿ ਰਵਿਦਾਸ ਸਭੈ ਜਗ ਲੂਟਿਆ ॥**
  **ਹਮ ਤਉ ਏਕ ਰਾਮ ਕਹਿ ਛੂਟਿਆ ॥**
- **ਰਾਜਾ ਰਾਮ ਕੀ ਸੇਵ ਨ ਕੀਨੀ**
  **ਕਹਿ ਰਵਿਦਾਸ ਚਮਾਰਾ ॥**

ਗੁਸਈਆ: ਭਗਤ ਰਵਿਦਾਸ ਨੇ ਬ੍ਰਹਮ ਲਈ 'ਗੁਸਈਆ' ਸ਼ਬਦ ਵੀ ਵਰਤਿਆ ਹੈ ਜੋ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ ਤੇ ਸਭ ਜੀਆਂ ਨੂੰ ਜੀਅ-ਦਾਨ ਦੇਣ ਵਾਲਾ ਹੈ:

- **ਰਾਮ ਗੁਸਈਆ ਜੀਅਕੇ ਜੀਵਨਾ ॥**
  **ਮੋਹਿ ਨਾ ਬਿਸਾਰਹੁ ਮੈ ਜਨੁ ਤੇਰਾ ॥**
- **ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥**

ਮੁਰਾਰੀ: ਮੁਰਾਰੀ ਤੋਂ ਭਾਵ ਹੈ ਮੁਰ ਵਰਗੇ ਰਾਖਸ਼ਾਂ ਦਾ ਸੰਘਾਰ ਕਰਨ ਵਾਲਾ। ਕ੍ਰਿਸ਼ਨ ਜੀ ਨੇ ਮੁਰ ਦੈਂਤ ਨੂੰ ਮਾਰਿਆ ਸੀ, ਜਿਸ ਕਾਰਨ ਉਹਨਾਂ ਨੂੰ ਮੁਰਾਰੀ ਕਿਹਾ ਜਾਂਦਾ ਹੈ। ਰਵਿਦਾਸ ਜੀ ਨੇ ਮੁਰਾਰੀ ਸ਼ਬਦ ਬ੍ਰਹਮ ਲਈ ਵਰਤਿਆ ਹੈ:

- **ਰਮਈਏ ਸਿਉ ਇਕ ਬੇਨਤੀ**
  **ਮੇਰੀ ਪੂੰਜੀ ਰਾਖੁ ਮੁਰਾਰਿ ॥**
- **ਨਾਮ ਤੇਰੋ ਆਰਤੀ ਮਜਨੁ ਮੁਰਾਰੇ ॥**

ਪਰਮਾਨੰਦ: ਬ੍ਰਹਮਾ ਸਾਰੇ ਸੰਸਾਰ ਦੇ ਆਨੰਦਾਂ ਤੋਂ ਉੱਚਾ ਹੈ। ਇਸ ਵਰਗਾ ਹੋਰ ਕੋਈ ਆਨੰਦ ਨਹੀਂ। ਇਸ ਕਰਕੇ ਉਹ ਪਰਮ-ਆਨੰਦ ਹੈ। ਇਸੇ ਆਨੰਦ ਦੀ ਭਗਤ ਰਵਿਦਾਸ ਜੀ ਜਾਚਨਾ ਕਰਦੇ ਹਨ:

**ਪਰਮਾਨੰਦ ਕਰਹੁ ਨਿਦਾਨ ॥**

ਠਾਕੁਰ: ਠਾਕੁਰ ਦਾ ਅਰਥ ਹੈ ਸਾਰੀ ਪ੍ਰਿਥਵੀ ਦਾ ਮਾਲਕ। ਰਵਿਦਾਸ ਜੀ ਨੇ ਬ੍ਰਹਮਾ ਲਈ ਇਹ ਸ਼ਬਦ ਵਰਤਿਆ ਹੈ ਤੇ ਕਿਹਾ ਹੈ ਕਿ ਕੋਈ ਵੀ ਦੇਵਤਾ ਉਸ ਦੇ ਸਮਾਨ ਨਹੀਂ:

**ਜਹ ਜਹ ਜਾਉ ਤਹਾ ਤੇਰੀ ਸੇਵਾ ॥**
**ਤੁਮ ਸੋ ਠਾਕੁਰ ਅਉਰ ਨ ਦੇਵਾ ॥**

ਗੋਬਿੰਦ: ਭਗਤ ਰਵਿਦਾਸ ਜੀ ਨੇ ਪਰਮਾਤਮਾ ਲਈ ਗੋਬਿੰਦ ਸ਼ਬਦ ਵੀ ਵਰਤਿਆ ਹੈ:

- **ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥**
  **ਅਵਰੁ ਨ ਫੂਲੁ ਅਨੂਪ ਨ ਪਾਵਉ।**

- ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
  ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥
- ਨੀਚਹੁ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ ॥

ਹਰੀ : ਹਰੀ ਤੋਂ ਭਾਵ ਹੈ ਪਰਮਾਤਮਾ, ਜੋ ਕਣ-ਕਣ ਵਿਚ ਵੱਸਦਾ ਹੈ ਤੇ ਦੁੱਖਾਂ ਦਾ ਹਰਨ ਵਾਲਾ ਹੈ। ਰਵਿਦਾਸ ਜੀ ਉਸ ਹਰੀ ਦਾ ਸਿਮਰਨ ਕਰਨ ਦਾ ਉਪਦੇਸ਼ ਦੇਂਦੇ ਹਨ :

- ਹਰਿ ਹਰਿ ਹਰਿ ਨ ਜਪਹਿ ਰਸਨਾ ॥
  ਅਵਰ ਸਭਿ ਤਿਆਗਿ ਬਚਨ ਰਚਨਾ ॥
- ਕਹਿ ਰਵਿਦਾਸ ਸੁਨਹੁ ਰੇ ਸੰਤਹੁ ॥
  ਹਰਿ ਜੀਉ ਤੇ ਸਭੈ ਸਰੈ ॥

ਮੁਕੰਦ : ਮੁਕੰਦ ਦਾ ਅਰਥ ਹੈ ਮੁਕਤੀ ਦੇਣ ਵਾਲਾ। ਬ੍ਰਹਮ ਮੁਕਤੀ ਦਾ ਦਾਤਾ ਹੈ। ਇਸੇ ਲਈ ਆਪ 'ਮੁਕੰਦ' ਜਪਣ ਦਾ ਉਪਦੇਸ਼ ਦੇਂਦੇ ਹਨ :

ਮੁਕੰਦ ਮੁਕੰਦ ਜਪਹੁ ਸੰਸਾਰ ॥
ਬਿਨੁ ਮੁਕੰਦ ਤਨੁ ਹੋਇ ਅਉਹਾਰ ॥
ਸੋਈ ਮੁਕੰਦੁ ਮੁਕਤਿ ਕਾ ਦਾਤਾ ॥
ਸੋਈ ਮੁਕੰਦੁ ਹਮਰਾ ਪਿਤ ਮਾਤਾ ॥੧॥...
ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ ॥
ਜਪਿ ਮੁਕੰਦ ਸੇਵਾ ਤਾਹੂ ਕੀ ॥

ਨਿਰੰਜਨ : ਇਹ ਬ੍ਰਹਮ ਦਾ ਮਾਇਆ ਰਹਿਤ ਨਾਮ ਹੈ। ਰਵਿਦਾਸ ਜੀ ਅਨੁਸਾਰ ਉਸ ਦਾ ਕੋਈ ਸਰੂਪ ਨਹੀਂ ਤੇ ਨਾ ਹੀ ਕੋਈ ਜਾਤਿ ਹੈ। ਉਸ ਨੂੰ ਸਿਮਰਨ ਕਰ ਕੇ ਗੁਰੂ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ :

- ਤੂੰ ਸਰਗੁਣ ਨਿਗੁਣ ਨਿਰਾਮਈ ਨਿਰਵਿਕਾਰ ॥
  ਹਰਿ ਅੰਜਨ ਨਿਰੰਜਨ ਬਿਮਲ ਅਪ੍ਰਮੇਵ ॥
- ਕਹਿ ਰਵਿਦਾਸ ਨਿਰੰਜਨ ਧਯਾਊਂ ॥
  ਜਿਸ ਘਰ ਜਾਔਂ ਬਹੁਰਿ ਨ ਆਊਂ।
- ਗੁਰ ਪ੍ਰਸਾਦਿ ਨਿਰੰਜਨ ਪਾਵਉ ॥

ਨਾਰਾਇਨ : ਇਸ ਦਾ ਸ਼ਾਬਦਿਕ ਅਰਥ ਹੈ, ਸਭ ਨਰਾਂ ਵਿਚ ਨਿਵਾਸ ਕਰਨ ਵਾਲਾ। ਭਗਤ ਰਵਿਦਾਸ ਜੀ ਨੇ ਬ੍ਰਹਮ ਲਈ ਨਾਰਾਇਨ ਸ਼ਬਦ ਦੀ ਵਰਤੋਂ ਕਰਦੇ ਹੋਏ ਇਸ ਨੂੰ ਆਪਣੇ ਜੀਵਨ ਦਾ ਆਧਾਰ ਦੱਸਿਆ ਹੈ :

ਮੋਹਿ ਆਧਾਰੁ ਨਾਮ ਨਾਰਾਇਨ ਜੀਵਨ ਪ੍ਰਾਨ ਧਨ ਮੇਰੇ ॥

ਭਗਵੰਤ : ਰਵਿਦਾਸ ਜੀ ਨੇ ਬ੍ਰਹਮ ਲਈ ਭਗਵੰਤ ਸ਼ਬਦ ਦਾ ਉਪਯੋਗ

ਕੀਤਾ ਹੈ ਤੇ ਉਪਦੇਸ਼ ਦਿੱਤਾ ਹੈ ਕਿ ਉਸ ਦਾ ਸਿਮਰਨ ਕਰਨ 'ਤੇ ਮਨੁੱਖ ਪਵਿੱਤਰ ਹੋ ਜਾਂਦਾ ਹੈ:

**ਹੋਇ ਪੁਨੀਤ ਭਗਵੰਤ ਭਜਨ ਤੇ॥**

**ਨਾਮ ਰਘੁਨਾਥ :** ਰਘੂ ਦਾ ਸ਼ਾਬਦਿਕ ਅਰਥ ਹੈ ਪ੍ਰਕਾਸ਼ ਅਤੇ ਨਾਥ ਦਾ ਸੁਆਮੀ, ਮਾਲਕ। ਇੰਜ ਰਘੂ ਨਾਥ ਦਾ ਅਰਥ ਜੋਤੀ ਸਰੂਪ ਪਰਮਾਤਮਾ ਹੈ। ਭਗਤ ਰਵਿਦਾਸ ਜੀ ਨੇ ਇਹ ਸ਼ਬਦ ਬ੍ਰਹਮ ਲਈ ਵਰਤੇ ਹਨ:

- **ਨਾਥ ਕਛੂਅ ਨ ਜਾਨਉ॥**
- **ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ॥**

**ਰਮਈਆ :** ਰਮਈਆ ਦਾ ਅਰਥ ਹੈ ਸਭ ਵਿਚ ਰਹਿਣ ਵਾਲਾ। ਸਭ ਵਿਚ ਵੱਸਣ ਕਰਕੇ ਭਗਤ ਰਵਿਦਾਸ ਜੀ ਨੇ ਇਹ ਸ਼ਬਦ ਬ੍ਰਹਮ ਲਈ ਵਰਤਿਆ ਹੈ:

- **ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖਿ ਮੁਰਾਰਿ॥**
- **ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ॥**

**ਮਾਧੋ :** ਮਾਧੋ ਤੋਂ ਭਾਵ ਹੈ ਮਾਇਆ ਦਾ ਪਤੀ। ਮਾਧੋ ਦੇ ਨਜ਼ਦੀਕ ਹੋ ਜਾਣ ਵਾਲਿਆਂ 'ਤੇ ਮਾਇਆ ਦਾ ਅਸਰ ਨਹੀਂ ਹੁੰਦਾ। ਭਗਤ ਰਵਿਦਾਸ ਜੀ ਅਨੁਸਾਰ:

- **ਮਾਧੋ ਅਬਿਦਿਆ ਹਿਤ ਕੀਨ॥**
- **ਮਾਧਉ ਸਭ ਸੰਗਤਿ ਸਰਨਿ ਤੁਮਾਰੀ॥**

**ਪਤਿਤ ਪਾਵਨ :** ਪਰਮਾਤਮਾ ਪਾਪੀਆਂ ਨੂੰ ਵੀ ਪਵਿੱਤਰ ਕਰਨ ਦੀ ਸਮਰੱਥਾ ਰੱਖਦਾ ਹੈ:

**ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ॥**
**ਪਤਿਤ ਪਾਵਨ ਨਾਮੁ ਕੈਸੇ ਹੁੰਤਾ॥**

**ਬਾਜੀਗਰ :** ਬਾਜੀਗਰ ਵਾਂਗ ਸਾਰੇ ਸੰਸਾਰ ਦੀ ਖੇਡ ਰਚਣ ਵਾਲਾ ਬ੍ਰਹਮ ਹੀ ਹੈ। ਭਗਤ ਰਵਿਦਾਸ ਜੀ ਉਸ ਨੂੰ ਬਾਜੀਗਰ ਕਹਿੰਦੇ ਹਨ:

**ਕਹਿ ਰਵਿਦਾਸ ਬਾਜੀ ਜਗੁ ਭਾਈ॥**
**ਬਾਜੀਗਰ ਸਉ ਮੋਹਿ ਪ੍ਰੀਤਿ ਬਨਿ ਆਈ॥**

**ਚੰਦਨ :** ਭਗਤ ਰਵਿਦਾਸ ਨੇ ਬ੍ਰਹਮ ਨੂੰ ਚੰਦਨ ਵੀ ਕਿਹਾ ਹੈ:

**ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਵਾਸਾ॥**
**ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥**

**ਨਾਇਕ ਅੰਤਰਜਾਮੀ :** ਸਰਬ-ਸ੍ਰੇਸ਼ਟ ਹੋਣ ਕਰਕੇ ਬ੍ਰਹਮ ਨਾਇਕ ਹੈ ਤੇ ਸਭ ਦੇ ਦਿਲਾਂ ਦਾ ਜਾਣਨਹਾਰ ਹੋਣ ਕਰਕੇ ਅੰਤਰਜਾਮੀ ਹੈ:

**ਤੁਮ ਜੁ ਨਾਇਕ ਆਛਹੁ ਅੰਤਰਜਾਮੀ॥**
**ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥**

ਗਰੀਬ ਨਿਵਾਜ: ਉਹ ਹਮੇਸ਼ਾਂ ਗ਼ਰੀਬਾਂ ਨੂੰ ਮਾਣ ਦੇਣ ਵਾਲਾ ਹੈ:

**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰ ਧਰੈ ॥**

ਸਹੁ: ਭਗਤ ਸਾਹਿਤ ਵਿਚ ਸਾਧਕਾਂ ਨੇ ਬ੍ਰਹਮ ਨੂੰ ਪਤੀ ਚਿਤਵਿਆ ਹੈ ਤੇ ਆਪਣੇ ਆਪ ਨੂੰ ਪਤਨੀ ਦਾ ਅਲੰਕਾਰ ਦਿੱਤਾ ਹੈ। ਭਗਤ ਰਵਿਦਾਸ ਜੀ ਨੇ ਵੀ ਬ੍ਰਹਮ ਲਈ ਸਹੁ ਸ਼ਬਦ ਵਰਤਿਆ ਹੈ:

**ਸਹੁ ਕੀ ਸਾਰ ਸੁਹਾਗਨਿ ਜਾਨੈ ॥**
**ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥**
**ਤਨੁ ਮਨੁ ਦੇਇ ਨ ਅੰਤਰਿ ਰਾਖੈ ॥**
**ਅਵਰਾ ਦੇਖਿ ਨ ਸੁਨੈ ਅਭਾਖੈ ॥**

ਸੁਖ ਸਾਗਰ: ਭਗਤ ਰਵਿਦਾਸ ਅਨੁਸਾਰ ਬ੍ਰਹਮ ਸੁਖ-ਸਾਗਰ ਹੈ, ਜਿਸ ਦੇ ਵੱਸ ਵਿਚ ਸਵਰਗ ਦੇ ਪੰਜੇ ਰੁੱਖ, ਚਿੰਤਾਮਣੀ ਤੇ ਕਾਮਧੇਨ ਹਨ। ਧਰਮ, ਅਰਥ, ਕਾਮ, ਮੋਖ ਚਾਰੇ ਪਦਾਰਥ, ਅਠਾਰ੍ਹਾਂ ਸਿੱਧੀਆਂ ਤੇ ਨੌਂ ਨਿਧੀਆਂ, ਇਹ ਸਭ ਉਸ ਦੇ ਹੱਥਾਂ ਦੀਆਂ ਤਲੀਆਂ ਉੱਤੇ ਹਨ:

**ਸੁਖ ਸਾਗਰ ਸੁਰ ਤਰੁ ਚਿੰਤਾਮਨਿ ਕਾਮਧੇਨ ਬਸਿ ਜਾ ਕੇ ॥**
**ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰਤਲ ਤਾ ਕੇ ॥**

ਉਪਕਾਰੀ: ਪਰਮਾਤਮਾ ਸਦਾ ਉਪਕਾਰੀ ਹੈ, ਗ਼ਰੀਬ ਨਿਵਾਜ ਹੈ, ਰਿਜ਼ਕ ਦੇਣ ਵਾਲਾ ਹੈ, ਨੀਵਿਆਂ ਨੂੰ ਉੱਚਾ ਕਰਨ ਵਾਲਾ ਹੈ:

- **ਹਮ ਅਉਗਨ ਤੁਮ ਉਪਕਾਰੀ ॥**
- **ਜਿਨ ਜੀਉ ਦੀਆ ਸੁ ਰਿਜਕੁ ਅੰਬਰਾਵੈ ॥**
  **ਸਭ ਘਟ ਭੀਤਰਿ ਹਾਟੁ ਚਲਾਵੈ ॥**
- **ਨੀਚਹੁ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥**

ਦਇਆਲ: ਉਸ ਸਭ 'ਤੇ ਦਇਆ ਕਰਨ ਵਾਲਾ ਹੈ:

**ਹਮ ਸਰਿ ਦੀਨ ਦਇਆਲ ਨ ਤੁਮ ਸਰਿ ॥**

ਭਵ ਖੰਡਨ: ਉਹ ਡਰ ਨੂੰ ਦੂਰ ਕਰਦਾ ਹੈ, ਇਸ ਲਈ ਭਵ-ਖੰਡਨ ਹੈ:

**ਤੂੰ ਜਾਨਤ ਮੈ ਕਿਛੁ ਨਹੀ ਭਵ ਖੰਡਨ ਰਾਮ ॥**

ਦੇਵਾ ਦੇਵ: ਉਹ ਦੇਵਤਿਆਂ ਦਾ ਵੱਡਾ ਦੇਵਤਾ ਹੋਣ ਕਰਕੇ ਸਾਰੇ ਦੇਵਤੇ ਉਸ ਦੇ ਅਧੀਨ ਹਨ:

- **ਸਤਿਗੁਰ ਗਿਆਨ ਜਾਨੈ ਦੇਵਾ ਦੇਵ ॥੧॥**
  **ਸੰਤ ਕੀ ਸੰਗਤ ਸੰਤ ਕਥਾ ਰਸ ॥**
  **ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥**
- **ਤੁਮ ਸੇ ਠਾਕੁਰ ਅਉਰ ਨ ਦੇਵਾ ॥**

ਮਾਤਾ ਪਿਤਾ: ਭਗਤ ਰਵਿਦਾਸ ਨੇ ਬ੍ਰਹਮ ਨਾਲ ਮਾਤਾ-ਪਿਤਾ ਵਾਲਾ ਰਿਸ਼ਤਾ

ਵੀ ਦਰਸਾਇਆ ਹੈ:

**ਮੁਕੰਦ ਮੁਕੰਦ ਜਪਹੁ ਸੰਸਾਰ ॥**
**ਬਿਨੁ ਮੁਕੰਦ ਤਨੁ ਹੋਇ ਅਉਹਾਰ ॥**
**ਸੋਈ ਮੁਕੰਦੁ ਮੁਕਤਿ ਕਾ ਦਾਤਾ ॥**
**ਸੋਈ ਮੁਕੰਦੁ ਹਮਾਰਾ ਪਿਤਾ ਮਾਤਾ ॥**

ਸੁਲਤਾਨ : ਭਗਤ ਰਵਿਦਾਸ ਜੀ ਨੇ ਬ੍ਰਹਮ ਨੂੰ ਮਹਾਨ ਦਰਸਾਉਣ ਲਈ ਉਹਨਾਂ ਨੂੰ ਸੁਲਤਾਨਾਂ ਦਾ ਸੁਲਤਾਨ ਕਿਹਾ ਹੈ:

**ਤੂੰ ਸੁਲਤਾਨੇ ਸੁਲਤਾਨਾ ਬੰਦਾ ਸਕਿਸਤਾ ਅਜਾਨਾ ॥**

ਇਸੇ ਤਰ੍ਹਾਂ ਬ੍ਰਹਮ ਨੂੰ ਸੁੰਨ ਤੇ ਨਾਦ ਰੂਪ ਵਿਚ ਵੀ ਅਭਿਵਿਅਕਤ ਕੀਤਾ ਗਿਆ ਹੈ। ਰਵਿਦਾਸ ਜੀ ਨੇ ਬ੍ਰਹਮ ਲਈ ਇਹਨਾਂ ਪ੍ਰਚਲਿਤ ਸ਼ਬਦਾਂ ਨੂੰ ਹੀ ਸੁਭਾਵਿਕ ਢੰਗ ਨਾਲ ਵਰਤ ਲਿਆ ਹੈ। ਇਸ ਸੰਬੰਧੀ ਡਾ. ਰਤਨ ਸਿੰਘ ਜੱਗੀ ਦਾ ਕਹਿਣਾ ਹੈ, "ਜਿਥੇ-ਜਿਥੇ ਵੀ ਰਵਿਦਾਸ ਜੀ ਨੇ ਬ੍ਰਹਮ ਦੀ ਗੱਲ ਕਹੀ ਹੈ, ਉਥੇ-ਉਥੇ ਕਿਸੇ ਖ਼ਾਸ ਨਿਸ਼ਚਿਤ ਨਾਂ ਨਾਲ ਉਸ ਨੂੰ ਵਿਅਕਤ ਨਹੀਂ ਕੀਤਾ ਸਗੋਂ ਉਸ ਨੂੰ ਅਸੀਮ ਅਤੇ ਸੰਸਾਰਿਕ ਵਿਸ਼ੇਸ਼ਣਾਂ, ਨਾਵਾਂ, ਸੰਬੰਧਾਂ ਤੋਂ ਮੁਕਤ ਕਿਹਾ ਹੈ। ਉਹ ਅਵਰਣ ਹੈ, ਅਰੂਪ ਹੈ। ਚੰਦ-ਸੂਰਜ, ਰਾਤ-ਦਿਨ, ਧਰਤੀ-ਆਕਾਸ਼, ਸਰਦੀ-ਗਰਮੀ, ਕਰਮ-ਅਕਰਮ, ਯੋਗ-ਭੋਗ ਆਦਿ ਦੇ ਸੰਸਰਗ ਤੋਂ ਮੁਕਤ ਹੈ। ਉਹ ਸਤਿ ਸਰੂਪ ਹੈ, ਮਾਇਆ ਮੁਕਤ ਹੈ, ਸਦੀਵੀ ਹੈ, ਨਿਰਾਕਾਰ ਹੈ, ਨਿਰਵਿਕਾਰ ਹੈ।"[4] ਅਸਲ ਵਿਚ ਬ੍ਰਹਮ ਇਕ ਹੀ ਹੈ, ਜਿਸ ਨੇ ਆਪਣੇ ਆਪ ਨੂੰ ਅਨੇਕਾਂ ਰੂਪਾਂ ਵਿਚ ਪ੍ਰਗਟ ਕੀਤਾ ਹੈ ਪਰ ਉਹ ਅਨੇਕ ਹੋ ਕੇ ਵੀ ਇਕ ਹੀ ਹੈ:

**ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋਗਵੈ ਸੋਈ ॥**

ਬ੍ਰਹਮ ਦੇ ਅਨੇਕ ਗੁਣ ਹਨ। ਇਸ ਲਈ ਉਹ ਅੱਲਖ ਹੈ। ਭਗਤ ਰਵਿਦਾਸ ਜੀ ਅਨੁਸਾਰ ਉਹ ਆਪਣੇ ਬਾਰੇ ਆਪ ਹੀ ਜਾਣਦਾ ਹੈ। ਉਸ ਦੀ ਕਿਸੇ ਨਾਲ ਉਪਮਾ ਨਹੀਂ ਕੀਤੀ ਜਾ ਸਕਦੀ। ਉਸ ਦੇ ਗੁਣਾਂ ਨੂੰ ਕਥਨ ਨਹੀਂ ਕੀਤਾ ਜਾ ਸਕਦਾ:

**ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ ॥**
**ਜੈਸਾ ਤੂੰ ਤੈਸਾ ਤੁਹੀ ਕਿਆ ਉਪਮਾ ਦੀਜੈ ॥**

ਬ੍ਰਹਮ ਅਨੁਭੂਤੀ ਦਾ ਵਿਸ਼ਾ ਹੈ। ਰਵਿਦਾਸ ਜੀ ਨੇ ਜਿਵੇਂ-ਜਿਵੇਂ ਬ੍ਰਹਮ ਬਾਰੇ ਅਨੁਭਵ ਕੀਤਾ, ਉਸੇ ਤਰ੍ਹਾਂ ਆਪਣੀ ਬਾਣੀ ਵਿਚ ਦਰਜ ਕਰ ਦਿੱਤਾ। ਏਸੇ ਲਈ ਉਹਨਾਂ ਦੀ ਬਾਣੀ ਵਿਚ ਮੌਲਿਕਤਾ ਤੇ ਅਨੁਭਵਤਾ ਹੈ।

## ਜੀਵਾਤਮਾ

ਭਾਰਤੀ ਦਰਸ਼ਨ ਵਿਚ ਜੀਵਾਤਮਾ ਅਤੇ ਪਰਮਾਤਮਾ ਬਾਰੇ ਭਰਪੂਰ ਚਰਚਾ ਮਿਲਦੀ ਹੈ। ਉਪਨਿਸ਼ਦਾਂ ਵਿਚ ਆਤਮਾ ਤੇ ਪਰਮਾਤਮਾ ਨੂੰ ਇਕ-ਰੂਪ ਕਿਹਾ

ਗਿਆ ਹੈ, ਜਿਵੇਂ ਸੂਰਜ ਤੇ ਕਿਰਨ, ਚੰਦਰਮਾ ਤੇ ਰਿਸ਼ਮ, ਤਰੰਗ ਤੇ ਜਲ ਨੂੰ ਇਕ ਮੰਨਿਆ ਗਿਆ ਹੈ, ਇਸੇ ਤਰ੍ਹਾਂ ਆਤਮਾ ਵੀ ਪਰਮਾਤਮਾਂ ਦਾ ਹੀ ਇਕ ਅੰਸ਼ ਹੈ। ਆਤਮਾ ਅਮਰ ਹੈ। ਗੀਤਾ ਵਿਚ ਆਉਂਦਾ ਹੈ ਕਿ ਆਤਮਾ ਨਾ ਤਾਂ ਜਨਮ ਲੈਂਦੀ ਹੈ ਅਤੇ ਨਾ ਹੀ ਉਸ ਨੂੰ ਮੌਤ ਆਉਂਦੀ ਹੈ। ਜਿਵੇਂ ਮਨੁੱਖ ਪੁਰਾਣੇ ਕੱਪੜੇ ਉਤਾਰ ਕੇ ਨਵੇਂ ਪਹਿਨਦਾ ਹੈ, ਉਸੇ ਤਰ੍ਹਾਂ ਆਤਮਾ ਵੀ ਪੁਰਾਣਾ ਚੋਲਾ ਤਿਆਗ ਕੇ ਨਵਾਂ ਸਰੀਰ ਰੂਪੀ ਚੋਲਾ ਪਹਿਨ ਲੈਂਦੀ ਹੈ। ਵੇਦਾਂਤ ਅਨੁਸਾਰ ਆਤਮਾ ਨਿਤ, ਨਿਰਾਕਾਰ, ਅਮਰ ਅਤੇ ਸਰਬ ਵਿਆਪੀ ਹੈ। ਇਹ ਜਦ ਨਾਮ ਧਾਰ ਲੈਂਦੀ ਹੈ ਤਾਂ ਜੀਵ ਅਖਵਾਉਂਦੀ ਹੈ।

ਇੰਜ ਪਰਮਾਤਮਾ ਅਤੇ ਜੀਵਾਤਮਾ ਵਿਚ ਤਾਤਵਿਕ ਅੰਤਰ ਨਹੀਂ ਹੈ, ਜੋ ਭੇਦ ਪ੍ਰਤੀਤ ਹੁੰਦਾ ਹੈ, ਉਹ ਮਾਇਆ ਅਵਿਦਿਆ ਦੇ ਪ੍ਰਭਾਵ ਕਰਕੇ ਹੈ। ਸਤਿ, ਨਿੱਤ, ਸ਼ੁੱਧ, ਮੁਕਤ ਸਰੂਪ ਆਤਮਾ ਹੀ ਮਾਇਆ/ਅਵਿਦਿਆ ਦੇ ਪ੍ਰਭਾਵ ਦੇ ਫਲਸਰੂਪ ਆਪਣੇ ਮੂਲ ਰੂਪ ਨੂੰ ਭੁੱਲ ਜਾਣ 'ਤੇ ਜੀਵ ਅਖਵਾਉਂਦੀ ਹੈ। ਆਪਣੇ ਮੂਲ ਰੂਪ ਨੂੰ ਭੁਲਾਉਂਦਿਆਂ ਹੀ ਆਤਮਾ ਆਪਣੇ ਆਪ ਨੂੰ ਨਾਮ ਰੂਪਾਂਤਕ ਸ੍ਰਿਸ਼ਟੀ ਪਰਿਵਾਰ ਦਾ ਅੰਗ ਮੰਨਣ ਲੱਗਦੀ ਹੈ। ਜਦ ਤਕ ਪ੍ਰਾਣੀਆਂ ਵਿਚ ਸਥਿਰ ਪਰਮ-ਤੱਤ ਆਪਣੇ ਵਾਸਤਵਿਕ ਜਾਂ ਸਦੀਵੀ ਸਰੂਪ ਵਿਚ ਰਹਿੰਦਾ ਹੈ, ਤਦ ਤਕ ਉਹ ਆਤਮਾ ਹੈ ਅਤੇ ਜਦ ਮਾਇਆ/ਅਵਿਦਿਆ ਦੇ ਪ੍ਰਭਾਵ ਕਰਕੇ ਜੀਵ ਆਪਣੀ ਸੁਤੰਤਰ ਹੋਂਦ ਸਮਝਣ ਲੱਗ ਜਾਂਦਾ ਹੈ, ਤਦ ਉਹ ਜੀਵ ਅਖਵਾਉਂਦਾ ਹੈ। ਸਪੱਸ਼ਟ ਹੈ ਕਿ ਬ੍ਰਹਮ ਅਤੇ ਜੀਵ ਵਿਚ ਕੋਈ ਆਧਾਰ-ਭੂਤ ਅੰਤਰ ਨਹੀਂ, ਦੋਵੇਂ ਇਕੋ ਹੀ ਹਨ, ਉਹਨਾਂ ਵਿਚ ਦਿਸਦਾ ਅੰਤਰ ਮਾਇਆ ਜਾਂ ਅਵਿਦਿਆ ਦੇ ਕਾਰਨ ਹੈ।[5]

ਭਗਤ ਰਵਿਦਾਸ ਜੀ ਨੇ ਆਤਮਾ ਨੂੰ ਪੰਛੀ, ਹੰਸ ਆਦਿ ਕਈ ਰੂਪਕ ਦਿੱਤੇ ਹਨ :

**ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥**
**ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥**

ਉਹਨਾਂ ਆਤਮਾ ਤੇ ਪਰਮਾਤਮਾ ਵਿਚ ਕੋਈ ਭੇਦ ਨਹੀਂ ਮੰਨਿਆ ਅਤੇ ਇਸ ਨੂੰ ਸਪੱਸ਼ਟ ਕਰਨ ਲਈ ਕਈ ਦ੍ਰਿਸ਼ਟਾਂਤ ਦਿੱਤੇ ਹਨ। ਸਮੁੰਦਰ ਤੇ ਲਹਿਰਾਂ ਦੀ ਉਦਾਹਰਨ ਦੇਂਦੇ ਹੋਏ ਉਹ ਲਿਖਦੇ ਹਨ ਕਿ ਜਿਵੇਂ ਲਹਿਰਾਂ ਸਮੁੰਦਰ ਤੋਂ ਉੱਠਦੀਆਂ ਹਨ ਤੇ ਇਸ ਵਿਚ ਵੀ ਜਾ ਸਮਾਉਂਦੀਆਂ ਹਨ ਤੇ ਸਮੁੰਦਰ ਰੂਪ ਹੋ ਜਾਂਦੀਆਂ ਹਨ। ਸਮੁੰਦਰ ਵਿਚ ਵੀ ਪਾਣੀ ਹੈ ਤੇ ਲਹਿਰਾਂ ਵਿਚ ਵੀ ਉਹੋ ਹੀ ਪਾਣੀ ਹੈ :

**ਅਨਲ ਅਗਮ ਜੈਸੇ ਲਹਰਿ ਮਇ ਓਦਧਿ**
**ਜਲ ਕੇਵਲ ਜਲ ਮਾਂਹੀ॥**

ਇਕ ਹੋਰ ਦ੍ਰਿਸ਼ਟਾਂਤ ਦੇਂਦੇ ਹੋਏ ਕਹਿੰਦੇ ਹਨ ਕਿ ਜਿਵੇਂ ਸੋਨੇ ਤੇ ਕੰਗਣ, ਪਾਣੀ ਤੇ ਲਹਿਰ ਵਿਚ ਕੋਈ ਅੰਤਰ ਨਹੀਂ, ਇਸੇ ਤਰ੍ਹਾਂ ਪਰਮਾਤਮਾ ਤੇਰੇ ਤੇ ਮੇਰੇ ਵਿਚ ਕੋਈ ਅੰਤਰ ਨਹੀਂ :

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥**
**ਕਨਕ ਕਟਿਕ ਜਲ ਤਰੰਗ ਜੈਸਾ॥**

ਉਹ ਪਰਮਾਤਮਾ ਨੂੰ ਸਰਬ-ਵਿਆਪਕ ਮੰਨਦੇ ਹਨ, ਜੋ ਅਨੇਕ ਰੂਪ ਬਣਾ ਕੇ ਸਾਰਿਆਂ ਵਿਚ ਵੱਸਦਾ ਹੈ। ਜੋ ਕੁਝ ਵੀ ਹੋ ਰਿਹਾ ਹੈ, ਉਸ ਦੀ ਰਜ਼ਾ ਵਿਚ ਹੋ ਰਿਹਾ ਹੈ:

**ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁਗਾਵੈ ਸੋਈ॥**
**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥**

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜੇ ਆਤਮਾ ਪਰਮਾਤਮਾ ਇਕ ਹੈ ਤਾਂ ਇਹ ਅੰਤਰ ਕਿਉਂ ਹੈ? ਰਵਿਦਾਸ ਜੀ ਇਸ ਦਾ ਕਾਰਨ ਦੱਸਦੇ ਹਨ ਕਿ ਇਹ ਜੀਵ ਮਾਇਆ ਜਾਂ ਅਗਿਆਨ ਕਾਰਨ ਪੰਜਾਂ ਵਿਕਾਰਾਂ ਵਿਚ ਖਚਿਤ ਹੋ ਕੇ ਪਰਮਾਤਮਾ ਤੋਂ ਦੂਰ ਚਲਾ ਜਾਂਦਾ ਹੈ। ਜੀਵ ਦੁਨਿਆਵੀ ਸੁਖਾਂ ਨੂੰ ਹੀ ਜੀਵਨ ਦਾ ਮਨੋਰਥ ਸਮਝ ਦੇ ਆਪਣਾ ਆਪ ਗਵਾਈ ਜਾ ਰਿਹਾ ਹੈ:

- **ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥**
  **ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ॥**
- **ਕਾਮ ਕ੍ਰੋਧ ਮਾਇਆ ਮਦ ਮਤਸਰ**
  **ਇਹ ਪੰਜਹੁ ਮਿਲਿ ਲੂਟੇ॥**

ਉਹ ਖੂਹ ਵਿਚਲੇ ਡੱਡੂ ਦੀ ਉਦਾਹਰਨ ਦੇ ਕੇ ਕਹਿੰਦੇ ਹਨ ਕਿ ਜਿਵੇਂ ਖੂਹ ਵਿਚਲੇ ਡੱਡੂਆਂ ਨੂੰ ਖੂਹ ਤੋਂ ਬਾਹਰ ਦੇਸ਼-ਵਿਦੇਸ਼ ਦੀ ਸੋਝੀ ਨਹੀਂ ਹੁੰਦੀ, ਇਸੇ ਤਰ੍ਹਾਂ ਮੇਰਾ ਮਨ ਮਾਇਆ ਰੂਪੀ ਖੂਹ ਵਿਚ ਏਨਾ ਫਸਿਆ ਹੋਇਆ ਹੈ ਕਿ ਇਸ ਨੂੰ ਆਰ-ਪਾਰ ਕੁਝ ਨਹੀਂ ਸੁੱਝ ਰਿਹਾ:

**ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ॥**
**ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ॥**

ਇਸੇ ਤਰ੍ਹਾਂ ਮਾਇਆ ਸੰਬੰਧੀ ਉਹ ਹੋਰ ਲਿਖਦੇ ਹਨ:

**ਨਾਥ ਕਛੂਅ ਨ ਜਾਨਉ ਮਨੁ ਮਾਇਆ ਕੈ ਹਾਥਿ ਬਿਕਾਨਉ॥**

ਮਾਇਆ ਇਕ ਐਸੇ ਬੂਟੇ ਦੀ ਨਿਆਈਂ ਹੈ, ਜਿਸ ਨੂੰ ਜਿੰਨਾ ਵੱਢੋ, ਉਹ ਓਨਾ ਹੀ ਫੈਲਦਾ ਹੈ। ਇਸ ਲਈ ਮਾਇਆ ਤੋਂ ਬਚਣਾ ਜ਼ਰੂਰੀ ਹੈ। ਰਵਿਦਾਸ ਜੀ ਅਨੁਸਾਰ ਪਾਰਸ ਰੂਪ ਗੁਰੂ ਆਪਣੇ ਸਾਧਕ ਨੂੰ ਪਰਮਾਰਥ ਦੀ ਸੋਝੀ ਬਖ਼ਸ਼ਦਾ ਹੈ ਤਾਂ ਮਾਇਆ ਦਾ ਪਰਦਾ ਹਟ ਜਾਂਦਾ ਹੈ। ਆਤਮਾ ਤੇ ਪਰਮਾਤਮਾ ਦਾ ਮਿਲਾਪ ਹੋ ਜਾਂਦਾ ਹੈ:

**ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ॥**
**ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ॥੫॥**
**ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ॥**
**ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ॥੬॥**

ਰਵਿਦਾਸ ਜੀ ਲਿਖਦੇ ਹਨ ਕਿ ਜੀਵ ਦੀ ਮਲੀਨ ਬੁੱਧੀ ਉਸ ਦੀ ਕ੍ਰਿਪਾ ਨਾਲ

ਹੀ ਸ਼ੁੱਧ ਹੁੰਦੀ ਹੈ:

**ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ॥**
**ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ॥**

ਜਦੋਂ ਪਰਮਾਤਮਾ ਨਾਲ ਆਤਮਾ ਦਾ ਸਦੀਵੀ ਪਿਆਰ ਹੋ ਜਾਂਦਾ ਹੈ ਤਾ ਇਹਨਾਂ ਵਿਚਲਾ ਭੇਦ ਖ਼ਤਮ ਹੋ ਜਾਂਦਾ ਹੈ। ਹਰ ਪਾਸੇ ਪਰਮਾਤਮਾ ਹੀ ਨਜ਼ਰ ਆਉਂਦਾ ਹੈ। ਰਵਿਦਾਸ ਜੀ ਹਮੇਸ਼ਾਂ ਪਰਮਾਤਮਾ ਦੇ ਅੰਗ-ਸੰਗ ਰਹਿਣ ਲਈ ਅਰਜ਼ੋਈਆਂ ਕਰਦੇ ਹਨ:

**ਰਾਮ ਗੁਸਈਆ ਜੀਅ ਕੇ ਜੀਵਨਾ**
**ਮੋਹਿ ਨ ਬਿਸਾਰਹੁ ਮੈ ਜਨ ਤੇਰਾ॥**

ਉਹ ਮੁਕਤੀ ਪਾਉਣ ਲਈ ਨਾਮ ਸਿਮਰਨ 'ਤੇ ਜ਼ੋਰ ਦੇਂਦੇ ਹਨ:

**ਕਹਿ ਰਵਿਦਾਸ ਜੋ ਜਪੈ ਨਾਮੁ॥**
**ਤਿਸ ਜਾਤਿ ਨ ਜਨਮੁ ਨ ਜੋਨਿ ਕਾਮੁ॥**

ਨਾਮ ਸਿਮਰਨ ਨਾਲ ਮਾਇਆ ਦਾ ਜਾਲ ਟੁੱਟਦਾ ਹੈ ਤੇ ਪ੍ਰਾਣੀ ਦੀ ਸੁਰਤ ਸਹਿਜ ਅਵਸਥਾ ਵਿਚ ਪੁੱਜਦੀ ਹੈ, ਜਿਥੇ ਸੁਖ ਹੀ ਸੁਖ ਹਨ, ਆਨੰਦ ਹੀ ਆਨੰਦ ਹਨ। ਉਹਨਾਂ ਅਜਿਹੇ ਸ਼ਹਿਰ ਦਾ ਚਿੱਤਰ ਪੇਸ਼ ਕੀਤਾ ਹੈ, ਜਿਥੇ ਸੁਖ ਹੀ ਸੁਖ ਹਨ:

**ਬੇਗਮ ਪੁਰਾ ਸਹਰ ਕੋ ਨਾਉ॥**
**ਦੂਖੁ ਅੰਦੋਹੁ ਨਹੀ ਤਿਹਿ ਠਾਉ॥**
**ਨਾਂ ਤਸਵੀਸ ਖਿਰਾਜੁ ਨ ਮਾਲੁ॥.....**
**ਮਹਰਮ ਮਹਲ ਨ ਕੋ ਅਟਕਾਵੈ॥**
**ਕਹਿ ਰਵਿਦਾਸ ਖਲਾਸ ਚਮਾਰਾ॥**
**ਜੋ ਹਮ ਸਹਰੀ ਸੁ ਮੀਤੁ ਹਮਾਰਾ॥**

ਉਪਰੋਕਤ ਚਰਚਾ ਤੋਂ ਸਪੱਸ਼ਟ ਹੈ ਕਿ ਰਵਿਦਾਸ ਜੀ ਆਤਮਾ ਨੂੰ ਪਰਮਾਤਮਾ ਦਾ ਹੀ ਅੰਸ਼ ਸਮਝਦੇ ਹਨ ਜੋ ਅਗਿਆਨਤਾ ਕਰਕੇ ਜੂਨਾਂ ਵਿਚ ਭਟਕਦੀ ਹੈ। ਆਤਮਾ ਤੇ ਪਰਮਾਤਮਾ ਵਿਚ ਭੇਦਤਾ ਮਾਇਆ ਕਰਕੇ ਹੈ। ਜੀਵ ਪਰਮਾਤਮਾ ਦਾ ਨਾਮ ਸਿਮਰਨ ਕਰ ਕੇ ਆਵਾਗਵਨ ਤੋਂ ਬਚ ਜਾਂਦਾ ਹੈ ਤੇ ਆਤਮਾ ਪਰਮਾਤਮਾ ਵਿਚ ਵਿਲੀਨ ਹੋ ਜਾਂਦੀ ਹੈ।

## ਜੁਗਤ

ਇਕ ਪਾਸੇ ਬ੍ਰਹਮ ਹੈ, ਦੂਜੇ ਪਾਸੇ ਜਗਤ ਜਾਂ ਪ੍ਰਕਿਰਤੀ ਹੈ, ਵਿਚਾਲੇ ਜੀਵ ਫਸਿਆ ਹੈ। ਜੀਵ ਤੇ ਜਗਤ ਦਾ, ਜਗਤ ਤੇ ਜੀਵ ਦੇ ਮਾਧਿਅਮ ਨਾਲ ਇਸ ਦਾ ਸੰਬੰਧ ਬੜਾ ਵਚਿੱਤਰ ਹੈ। ਇਹ ਜਗਤ ਉਸ ਪੁਰਸ਼ ਦੀ ਲੀਲ੍ਹਾ-ਭੂਮੀ ਹੈ ਤੇ ਇਹ ਲੀਲ੍ਹਾ ਉਸ ਸਤਿਨਾਮ ਜੀਵ ਰਾਹੀਂ ਖੇਡਾਂ ਖੇਡਣ ਲਈ ਅਤੇ ਮੰਜ਼ਲ ਪ੍ਰਾਪਤ ਕਰਨ ਲਈ ਹੈ।

ਇਹ ਸੰਸਾਰ ਮਰਨਸ਼ੀਲ ਹੈ, ਨਾਸ਼ਵਾਨ ਹੈ, ਜਦ ਕਿ ਇਸ ਦੇ ਮੁਕਾਬਲੇ 'ਤੇ ਜੀਵਾਤਮਾ ਤੇ ਪਰਮਾਤਮਾ ਦੋਵੇਂ ਅਮਰ ਹਨ, ਪਹਿਲੀ ਇਕ ਸ਼ਾਂਤ ਸੱਤਾ ਹੈ ਤੇ ਦੂਜੀ ਅਨੰਤ ਸੱਤਾ ਹੈ। ਜਗਤ ਦੀ ਆਪਣੀ ਕੋਈ ਸੱਤਾ ਨਹੀਂ। ਇਹ ਸੰਸਾਰ ਇਕ ਭਵ-ਸਾਗਰ ਜਾਂ ਭੌਜਲ ਹੈ ਜਿਸ ਦੀ ਮੋਹਿਨੀ ਮਾਇਆ ਨੂੰ ਦੇਖ ਕੇ ਜੀਵ ਅਕਸਰ ਭਟਕ ਜਾਂਦਾ ਹੈ ਤੇ ਆਪਣੇ ਮੂਲ ਸਥਾਨ ਤੇ ਮੂਲ ਆਤਮੇ ਨੂੰ ਵਿਸਾਰ ਕੇ ਮਨਮੁਖ ਹੋ ਬੈਠਦਾ ਹੈ ਤੇ ਵਿਨਾਸ਼ ਦਾ ਭਾਗੀ ਬਣਦਾ ਹੈ। ਇਹ ਸੰਸਾਰ ਅ-ਤਰ ਹੈ, ਤਰ ਕੇ ਪਾਰ ਨਹੀਂ ਜਾਇਆ ਜਾ ਸਕਦਾ। ਇਸ ਸੰਸਾਰ ਨੂੰ ਕੱ ਦੀ ਕੋਠੜੀ ਵੀ ਕਿਹਾ ਗਿਆ ਹੈ ਜਿਸ ਵਿਚ ਰਹਿ ਕੇ ਜੀਵ ਨਿਰਲੇਪ ਨਹੀਂ ਰਹਿ ਸਕਦਾ। ਸੰਤ ਜਨ ਹੀ ਜਾਂ ਸੰਤ ਮਾਰਗ 'ਤੇ ਚੱਲਣ ਵਾਲੇ ਜੀਵ ਹੀ ਇਸ ਕੱਜਲ ਕੇਰੀ ਕੋਠੜੀ ਵਿਚੋਂ ਨਿਰਲੇਪ ਤੇ ਉਜਲੇ ਹੋ ਕੇ ਬਾਹਰ ਨਿਕਲ ਸਕਦੇ ਹਨ। ਇਹ ਸੰਸਾਰ ਕੂਚ ਦਾ ਸਥਾਨ ਹੈ, ਇਥੇ ਕੋਈ ਵੀ ਥਿਰ ਨਹੀਂ ਰਹਿ ਸਕਦਾ। ਇਹੋ ਨਹੀਂ ਇਹ ਜਗਤ ਮਿਥਿਆ ਵੀ ਹੈ, ਝੂਠਾ ਹੈ, ਇਸ ਵਿਚ ਭਰਮ ਕੇ ਜੋ ਜੀਵ ਆਪਣੇ ਮੂਲ ਤੋਂ ਉੱਖੜ ਜਾਂਦੇ ਹਨ, ਉਹ ਪਰਮਪਦ ਦੀ ਪ੍ਰਾਪਤੀ ਨਹੀਂ ਕਰ ਸਕਦੇ।[6] ਭਗਤ ਰਵਿਦਾਸ ਜੀ ਬ੍ਰਹਮ ਨੂੰ ਇਸ ਸੰਸਾਰ ਦਾ ਕਰਤਾ ਮੰਨਦੇ ਹਨ, ਜੋ ਸਾਰਿਆਂ ਵਿਚ ਵੱਸ ਰਿਹਾ ਹੈ :

- **ਬਹੁ ਬਿਧਿ ਨਰਮ ਨਿਰੂਪੀਐ**
  **ਕਰਤਾ ਦੀਸੈ ਸਭ ਲੋਇ ॥**
- **ਸਰਬੈ ਏਕੁ ਅਨੇਕੈ ਸੁਆਮੀ**
  **ਸਭ ਘਟ ਭੋਗਵੈ ਸੋਈ ॥**

ਪਰਮਾਤਮਾ ਇਕ ਹੀ ਹੈ ਜੋ ਅਨੇਕਾਂ ਰੂਪਾਂ ਵਿਚ ਇਸ ਸੰਸਾਰ ਵਿਚ ਵਿਚਰ ਰਿਹਾ ਹੈ :

**ਏਕ ਹੀ ਏਕ ਅਨੇਕ ਹੋਇ ਬਿਸਥਰਿਓ**
**ਆਨ ਰੇ ਆਨ ਭਰਪੂਰਿ ਸੋਊ ॥**

ਇਹ ਜਗਤ ਸਤਿ ਵੀ ਹੈ ਤੇ ਅਸਤਿ ਵੀ। ਪਰਮਾਤਮਾ ਦੀ ਕਿਰਤ ਹੋਣ ਕਰਕੇ ਜਗਤ ਸਤਿ ਹੈ। ਇਸ ਜਗਤ ਦੀ ਹਰ ਚੀਜ਼ ਨਾਸ਼ਮਾਨ ਹੈ, ਇਸ ਲਈ ਇਹ ਜਗਤ ਅਸਤਿ ਹੈ। ਭਗਤ ਰਵਿਦਾਸ ਜਗਤ ਨੂੰ ਫ਼ਾਨੀ ਦਰਸਾਉਂਦੇ ਹੋਏ ਲਿਖਦੇ ਹਨ :

**ਜੋ ਦਿਨ ਆਵਹਿ ਸੋ ਦਿਨ ਜਾਹੀ ॥**
**ਕਰਨਾ ਕੂਚੁ ਰਹਨੁ ਥਿਰੁ ਨਾਹੀ ॥**
**ਸੰਗੁ ਚਲਤ ਹੈ ਹਮ ਭੀ ਚਲਨਾ ॥**
**ਦੂਰਿ ਗਵਨੁ ਸਿਰ ਊਪਰਿ ਮਰਨਾ ॥੧॥**
**ਕਿਆ ਤੂ ਸੋਇਆ ਜਾਗੁ ਇਆਨਾ ॥**
**ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ ਰਹਾਉ ॥.....**
**ਕਹਿ ਰਵਿਦਾਸ ਨਿਦਾਨਿ ਦਿਵਾਨੇ ॥**

**ਚੇਤਸਿ ਨਾਹੀ ਦੁਨੀਆ ਫਨ ਖਾਨੇ॥**

ਇਸ ਜਗਤ ਵਿਚ ਜੋ ਦਿਸ ਰਿਹਾ ਹੈ, ਸਭ ਨਾਸ਼ਮਾਨ ਹੈ। ਉਹ ਲਿਖਦੇ ਹਨ:

**ਬਿਨ ਦੇਖੈ ਉਪਜੈ ਨਹੀ ਆਸਾ॥**
**ਜੋ ਦੀਸੈ ਸੋ ਹੋਇ ਬਿਨਾਸਾ॥**

ਭਗਤ ਰਵਿਦਾਸ ਜੀ ਅਨੁਸਾਰ ਇਸ ਜਗਤ ਦਾ ਰੰਗ ਕਸੁੰਭੜੇ ਵਾਂਗ ਕੱਚਾ ਭਾਵ ਅਸਥਿਰ ਹੈ ਜਦ ਕਿ ਪਰਮਾਤਮਾ ਮਜੀਠ ਦੇ ਰੰਗ ਵਾਂਗ ਪੱਕਾ ਜਾਂ ਸਥਿਰ ਹੈ:

**ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ॥**
**ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ॥**

ਆਪ ਨੇ ਇਸ ਜਗਤ ਨੂੰ ਭਰਮ ਭਾਵ ਭੁਲੇਖਾ ਵੀ ਕਿਹਾ ਹੈ, ਇਸ ਭੁਲੇਖੇ ਦਾ ਰੂਪ ਵਰਣਨ ਕਰਦੇ ਹੋਏ ਆਪ ਲਿਖਦੇ ਹਨ ਕਿ ਜਿਹੋ ਜਿਹਾ ਸੰਸਾਰ ਨੂੰ ਮੰਨੀਦਾ ਹੈ, ਉਹ ਉਸ ਤਰ੍ਹਾਂ ਦਾ ਹੁੰਦਾ ਨਹੀਂ। ਇਕ ਰਾਜਾ ਸਿੰਘਾਸਣ 'ਤੇ ਸੌਂ ਗਿਆ ਤੇ ਸੁਪਨੇ ਵਿਚ ਉਹ ਮੰਗਤਾ ਬਣ ਗਿਆ। ਰਾਜ-ਭਾਗ ਹੁੰਦੇ ਹੋਏ ਵੀ ਉਹ ਸੁਪਨੇ ਵਿਚ ਰਾਜ-ਗੱਦੀ ਤੋਂ ਵਿੱਛੜ ਕੇ ਦੁਖੀ ਹੋਇਆ। ਉਹੋ ਹਾਲ ਸਾਡਾ ਹੈ:

**ਮਾਧਵੇ ਕਿਆ ਕਹੀਐ ਭ੍ਰਮੁ ਐਸਾ॥**
**ਜੈਸਾ ਮਾਨੀਐ ਹੋਇ ਨ ਤੈਸਾ॥੧॥ ਰਹਾਉ॥**
**ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥**
**ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥੨॥**

ਰਵਿਦਾਸ ਜੀ ਨੇ ਇਸ ਜਗਤ ਨੂੰ ਬਾਜ਼ੀ ਤੇ ਪਰਮਾਤਮਾ ਨੂੰ ਬਾਜ਼ੀਗਰ ਦੀ ਸੰਗਿਆ ਦਿੱਤੀ ਹੈ। ਇਹ ਸੰਸਾਰ ਬਾਜ਼ੀਗਰ ਰੂਪੀ ਪਰਮਾਤਮਾ ਦੀ ਬਾਜ਼ੀ ਭਾਵ ਖੇਡ ਹੈ:

**ਕਹਿ ਰਵਿਦਾਸ ਬਾਜੀ ਜਗੁ ਭਾਈ॥**
**ਬਾਜੀਗਰ ਸਉ ਮੋਹਿ ਪ੍ਰੀਤਿ ਬਨਿ ਆਈ॥**

ਸਪੱਸ਼ਟ ਹੈ ਕਿ ਜਗਤ ਨਾਸ਼ਮਾਨ ਹੈ। ਰਵਿਦਾਸ ਜੀ ਨੇ ਇਸ ਨੂੰ ਸਤਿ ਅਤੇ ਅਸਤਿ ਦੋਵੇਂ ਮੰਨਿਆ ਹੈ। ਇਸ ਦੁਵੱਲੀ ਸਥਾਪਨਾ ਨਾਲ ਸਵੈ-ਵਿਰੋਧ ਦਾ ਅਹਿਸਾਸ ਹੁੰਦਾ ਹੈ, ਪਰ ਕੀ ਕੋਈ ਸੱਚਮੁੱਚ ਵਿਰੋਧ ਹੈ? ਇਹ ਗੱਲ ਨਹੀਂ। ਰਵਿਦਾਸ ਬਾਣੀ ਵਿਚ ਇਸ ਪ੍ਰਕਾਰ ਦੀ ਕੋਈ ਸਵੈ-ਵਿਰੋਧਤਾ ਨਹੀਂ। ਪਰਮਾਤਮਾ ਸਥਾਈ ਹੈ, ਸਦੀਵੀ ਹੈ। ਜਗਤ ਅਸਥਾਈ ਹੈ, ਪਰਿਵਰਤਨਸ਼ੀਲ ਹੈ। ਜੋ ਹੁਣ ਹੈ, ਕੁਝ ਸਮੇਂ ਬਾਅਦ ਨਹੀਂ ਹੋਵੇਗਾ, ਜੋ ਕੁਝ ਸਮੇਂ ਬਾਅਦ ਹੋਵੇਗਾ, ਉਹ ਪਹਿਲਾਂ ਨਹੀਂ ਸੀ। ਇਸ ਤਰ੍ਹਾਂ ਨਾਮ-ਰੂਪਾਤਮਕ ਜਗਤ ਪਲ-ਪਲ ਬਦਲਦਾ ਹੈ, ਅਸਥਿਰ ਹੈ। ਫਿਰ ਇਸ ਨੂੰ ਸਤਿ ਮੰਨਣ ਦਾ ਇਕੋ-ਇਕ ਕਾਰਨ ਪ੍ਰਤੀਤ ਹੁੰਦਾ ਹੈ ਕਿ ਜੇ ਜਗਤ ਦੇ ਉਪਾਦਨ ਜਾਂ ਨਿਮਿਤ ਕਾਰਨ ਪਰਮ-ਤੱਤ ਨੂੰ ਸਤਿ ਮੰਨਿਆ ਜਾਵੇ ਤਾਂ ਉਸ ਦੇ ਕਾਰਜ ਨੂੰ ਵੀ ਸਤਿ ਮੰਨਣਾ ਪਵੇਗਾ। ਜੇ ਪਰਮ-ਸੱਤਾ ਅਸਤਿ ਨਹੀਂ ਤਾਂ ਸੰਸਾਰ ਵੀ ਅਸਤਿ

ਨਹੀਂ। ਇਸ ਦੀ ਹਰੇਕ ਵਸਤੂ ਸੱਚੀ ਹੈ, ਕਿਉਂਕਿ ਸਭ ਦੀ ਸਪੱਸ਼ਟ ਸੱਤਾ ਹੈ। ਸਾਧਾਰਨ ਰੂਪ ਵਿਚ ਵੇਖਿਆ ਜਾਵੇ ਤਾਂ ਕਾਰਨ ਤੋਂ ਕਾਰਜ ਪੈਦਾ ਹੁੰਦਾ ਹੈ। ਕਾਰਨ ਦੇ ਮੂਲ ਵਿਚ ਜੋ ਦ੍ਰਵ ਮੌਜੂਦ ਰਹਿੰਦਾ ਹੈ, ਉਹ ਕਾਰਜ ਵਿਚ ਦਿਸਦਾ ਹੈ। ਦੁੱਧ ਤੋਂ ਦਹੀਂ ਬਣਦਾ ਹੈ ਪਾਣੀ ਤੋਂ ਨਹੀਂ। ਜੇ ਮੂਲ ਦ੍ਰਵਯ ਸਤਿ ਹੈ ਤਾਂ ਉਸ ਤੋਂ ਉਤਪੰਨ ਵਸਤੂ ਅੱਵਸ਼ ਹੀ ਸਤਿ ਹੋਵੇਗੀ, ਅਸਤਿ ਨਹੀਂ। ਇਥੇ ਕੇਵਲ ਬਾਹਰਲੇ ਰੂਪ ਦਾ ਪਰਿਵਰਤਨ ਹੈ, ਜਿਵੇਂ ਜਲ ਤੋਂ ਜਲ-ਤਰੰਗ ਪੈਦਾ ਹੁੰਦੀ ਹੈ, ਦੋਹਾਂ ਵਿਚ ਸਰੂਪ-ਗਤ ਅੰਤਰ ਹੁੰਦੇ ਹੋਇਆਂ ਵੀ ਮੂਲ-ਤੱਤ ਇਕੋ ਹੀ ਹੈ। ਇਸੇ ਤਰ੍ਹਾਂ ਮਿੱਟੀ ਅਤੇ ਭਾਂਡੇ ਵਿਚ ਸਰੂਪ-ਗਤ ਅੰਤਰ ਹੋਣ ਦੇ ਬਾਵਜੂਦ ਭਾਂਡੇ ਵਿਚ ਮੂਲ ਤੱਤ ਅਰਥਾਤ ਮਿੱਟੀ ਸਦਾ ਕਾਇਮ ਹੈ, ਪਰ ਜਗਤ ਇੰਨ-ਬਿੰਨ ਅਜਿਹਾ ਸਤਿ ਨਹੀਂ, ਜਿਹੋ ਜਿਹਾ ਪਰਮਾਤਮਾ ਹੈ। ਪਰਮਾਤਮਾ ਪਰਮਾਰਥਿਕ ਸੱਚ ਹੈ ਅਤੇ ਜਗਤ ਵਿਵਹਾਰ ਵਿਚ ਸਤਿ ਪ੍ਰਤੀਤ ਹੋਣ ਕਾਰਨ ਵਿਵਹਾਰਿਕ ਸਤਿ ਹੈ।[7] ਰਵਿਦਾਸ ਜੀ ਇਹ ਜਗਤ ਕਿਹੋ ਜਿਹਾ ਚਾਹੁੰਦੇ ਹਨ, ਇਹ ਉਹਨਾਂ ਦੇ ਬੇਗਮਪੁਰਾ ਦੇ ਸੰਕਲਪ ਤੋਂ ਸਪੱਸ਼ਟ ਹੋ ਜਾਂਦਾ ਹੈ। ਜਦੋਂ ਇਹ ਬੇਗਮਪੁਰਾ ਬਣ ਗਿਆ ਤਾਂ ਦੁਨਿਆਵੀ ਰਾਜ-ਭਾਗ, ਪਾਤਸ਼ਾਹੀਆਂ ਸਭ ਖ਼ਤਮ ਹੋ ਜਾਣਗੀਆਂ। ਇਥੇ ਕਿਸੇ ਕਿਸਮ ਦਾ ਗ਼ਮ, ਚਿੰਤਾ ਜਾਂ ਡਰ ਪੋਹ ਨਹੀਂ ਸਕਣਗੇ। ਕੋਈ ਉਚ-ਨੀਚ ਨਹੀਂ ਹੋਵੇਗੀ। ਇਹ ਜਗਤ ਬਹੁਤ ਹੀ ਖ਼ੂਬਸੂਰਤ ਅਤੇ ਸਾਫ਼-ਸੁਥਰਾ ਹੋ ਜਾਵੇਗਾ :

**ਬੇਗਮ ਪੁਰਾ ਸਹਰ ਕੋ ਨਾਉ ॥**
**ਦੂਖੁ ਅੰਦੋਹੁ ਨਹੀ ਤਿਹਿ ਠਾਉ ॥**
**ਨਾਂ ਤਸਵੀਸ ਖਿਰਾਜੁ ਨ ਮਾਲੁ ॥**
**ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥**
**ਅਬ ਮੋਹਿ ਖੂਬ ਵਤਨ ਗਹ ਪਾਈ ॥**
**ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥**
**ਕਾਇਮੁ ਦਾਇਮੁ ਸਦਾ ਪਾਤਿਸਾਹੀ ॥**
**ਦੋਮ ਨ ਸੇਮ ਏਕ ਸੋ ਆਹੀ ॥**
**ਆਬਾਦਾਨੁ ਸਦਾ ਮਸਹੂਰ ॥**
**ਊਹਾਂ ਗਨੀ ਬਸਹਿ ਮਾਮੂਰ ॥੨॥**
**ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥**
**ਮਹਰਮ ਮਹਲ ਨ ਕੋ ਅਟਕਾਵੈ ॥**
**ਕਹਿ ਰਵਿਦਾਸ ਖਲਾਸ ਚਮਾਰਾ ॥**
**ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥**

## ਮਾਇਆ

ਮਾਇਆ ਦਾ ਅਰਥ ਧੋਖਾ, ਛਲ, ਭਰਮ, ਅਵਿਦਿਆ, ਪਰਮਾਤਮਾ ਨਾਲੋਂ ਤੋੜਨ ਵਾਲੀ ਪ੍ਰਬਲ ਸ਼ਕਤੀ ਹੈ। ਸੰਤ ਕਵੀਆਂ ਨੇ ਇਸ ਨੂੰ ਸਰਪਨੀ, ਕੁਜਾਤ, ਕੁਲਟਾ, ਡਾਕਿਨੀ ਆਦਿ ਵਿਸ਼ੇਸ਼ਣ ਦੇ ਕੇ ਇਸ ਦੀ ਨਿੰਦਿਆ ਕੀਤੀ ਹੈ। ਮਾਇਆ ਦੋ ਕਿਸਮ ਦੀ ਹੈ, ਇਕ ਰਾਮ ਨੂੰ ਮਿਲਾਉਣ ਵਾਲੀ ਹੈ, ਦੂਜੀ ਉਸ ਨਾਲੋਂ ਵਿਛੋੜਨ ਵਾਲੀ ਹੈ। ਜਗਤ ਗੁਰੂ ਸ਼ੰਕਰਾਚਾਰੀਆ ਨੇ ਜੀਵ ਤੇ ਜਗਤ ਦੀ, ਬ੍ਰਹਮ ਤੇ ਜੀਵ ਦੀ ਏਕਤਾ-ਅਭੇਦਤਾ ਸਵੀਕਾਰ ਕਰ ਕੇ ਇਸ ਜਗਤ ਨੂੰ ਕੇਵਲ ਬ੍ਰਹਮ ਦਾ ਪ੍ਰਤਿਭਾਸ ਜਾਂ ਪ੍ਰਛਾਵਾਂ ਦੱਸਿਆ ਹੈ। ਜਦ ਉਹ ਕਹਿੰਦੇ ਹਨ ਕਿ ਬ੍ਰਹਮ ਸਤਿ ਹੈ ਤੇ ਜਗਤ ਮਿਥਿਆ ਹੈ ਤਾਂ ਇਹਨਾਂ ਹੀ ਅਰਥਾਂ ਵਿਚ ਉਹ ਮਾਇਆ ਦਾ ਵਖਾਣ ਕਰਦੇ ਹਨ। ਇਹੋ ਕਾਰਨ ਹੈ ਕਿ ਉਹਨਾਂ ਦੇ ਮੱਤ ਨੂੰ ਅੱਜ 'ਮਾਇਆਵਾਦ' ਕਹਿ ਕੇ ਯਾਦ ਕੀਤਾ ਜਾਂਦਾ ਹੈ। ਉਹਨਾਂ ਨੇ ਅਗਿਆਨ ਅਵਿਦਿਆ ਕਰਮ ਤੇ ਨਾਮ-ਰੂਪਾਤਮਕ ਜਗਤ ਨੂੰ ਮਾਇਆ ਦਾ ਨਾਂ ਦਿੱਤਾ ਹੈ। ਮਗਰੋਂ ਆਉਣ ਵਾਲੇ ਆਚਾਰੀਆ ਰਾਮਾਨੁਜ, ਮੱਧਵਾ ਤੇ ਨਿੰਬਾਰਕ ਆਦਿ ਨੇ ਮਾਇਆ ਨੂੰ ਬ੍ਰਹਮ ਦੀ ਇਕ ਸ਼ਕਤੀ ਦੇ ਰੂਪ ਵਿਚ ਸਵੀਕਾਰ ਕੀਤਾ ਹੈ। ਉਹ ਜੀਵ ਨੂੰ ਭਰਮ ਵਿਚ ਪਾਉਂਦੀ ਹੈ ਪਰ ਇਕ ਸ਼ਕਤੀ ਦੇ ਰੂਪ ਵਿਚ ਉਸ ਨਾਲ ਇਸ ਦਾ ਨਾਤਾ ਵੀ ਜੋੜਦੀ ਹੈ।[8] ਭਾਰਤੀ ਗ੍ਰੰਥਾਂ ਵਿਚ ਮਾਇਆ ਨੂੰ ਪਰਮਾਤਮਾ ਦੀ ਸਿਰਜੀ ਹੋਈ ਮੰਨਿਆ ਗਿਆ ਹੈ, ਜੋ ਸਰਬ-ਵਿਆਪਕ ਹੈ। ਇਸ ਨੂੰ ਪਰਮਾਤਮਾ ਦੀ ਇਕ ਸ਼ਕਤੀ ਸਵੀਕਾਰ ਕੀਤਾ ਗਿਆ ਹੈ।

ਜੀਵਾਤਮਾ ਪਰਮਾਤਮਾ ਦਾ ਹੀ ਇਕ ਅੰਸ਼ ਹੋਣ ਦੇ ਬਾਵਜੂਦ ਉਸ ਨਾਲੋਂ ਮਾਇਆ ਦੇ ਪਰਦੇ ਕਾਰਨ ਹੀ ਵਿੱਛੜੀ ਰਹਿੰਦੀ ਹੈ। ਜੀਵ ਮਾਇਆ ਕਾਰਨ ਹੀ 'ਹਉਮੈ' ਦਾ ਰੋਗੀ ਹੋ ਜਾਂਦਾ ਹੈ ਤੇ ਸਤਿ ਨੂੰ ਅਸਤਿ ਤੇ ਅਸਤਿ ਨੂੰ ਸਤਿ ਸਮਝਣ ਲੱਗਦਾ ਹੈ। ਭਗਤ ਰਵਿਦਾਸ ਜੀ ਅਨੁਸਾਰ ਮਾਇਆ ਦੇ ਪਰਦੇ ਕਾਰਨ ਹੀ ਪਰਮਾਤਮਾ ਨਜ਼ਰ ਨਹੀਂ ਆਉਂਦਾ ਤੇ ਜੀਵ ਦੁੱਖ ਭੋਗਦਾ ਹੈ:

**ਸੰਪਤਿ ਬਿਪਤਿ ਪਟਲ ਮਾਇਆ ਧਨ ॥**
**ਤਾ ਮਹਿ ਮਗਨ ਹੋਤ ਨ ਤੇਰੋ ਜਨੁ ।**

ਮਾਇਆ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ, ਜਿਨ੍ਹਾਂ ਨੂੰ ਪੰਜ ਵਿਕਾਰ ਕਿਹਾ ਜਾਂਦਾ ਹੈ, ਦੁਆਰਾ ਮਨੁੱਖ ਨੂੰ ਪਰਮਾਤਮਾ ਤੋਂ ਦੂਰ ਲੈ ਜਾਂਦੀ ਹੈ। ਰਵਿਦਾਸ ਜੀ ਇਸ ਸੰਬੰਧੀ ਲਿਖਦੇ ਹਨ ਕਿ ਦੇਵਤੇ ਵੀ ਇਹਨਾਂ ਵਿਕਾਰਾਂ ਤੋਂ ਬਚ ਨਹੀਂ ਸਕੇ:

**ਨਾਥ ਕਛੂਅ ਨ ਜਾਨਉ ॥**
**ਮਨ ਮਾਇਆ ਕੈ ਹਾਥਿ ਬਿਕਾਨਉ ॥੧॥**
**ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥**
**ਹਮ ਕਹੀਅਤ ਕਲਿਜੁਗ ਕੇ ਕਾਮੀ ॥੧॥**
**ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥**

ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥੨॥
ਜਤ ਦੇਖਉ ਤਤ ਦੁਖ ਕੀ ਰਾਸੀ ॥
ਅਜੌਂ ਨ ਪਤ੍ਯਾਇ ਨਿਗਮ ਭਏ ਸਾਖੀ ॥੩॥
ਗੋਤਮ ਨਾਰਿ ਉਮਾਪਤਿ ਸ੍ਵਾਮੀ ॥
ਸੀਸੁ ਧਰਨਿ ਸਹਸ ਭਗ ਗਾਮੀ ॥੪॥
ਇਨ ਦੂਤਨ ਖਲੁ ਬਧੁ ਕਰਿ ਮਾਰਿਓ ॥
ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥੫॥
ਕਹਿ ਰਵਿਦਾਸ ਕਹਾ ਕੈਸੇ ਕੀਜੈ ॥
ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ ॥੬॥੧॥

ਮਾਇਆ ਨੂੰ ਅਗਿਆਨਤਾ ਜਾਂ ਅਵਿਦਿਆ ਵੀ ਆਖਿਆ ਹੈ, ਜਿਸ ਦੇ ਅਸਰ ਕਰਕੇ ਗਿਆਨ ਦਾ ਦੀਵਾ ਮੱਧਮ ਪੈ ਜਾਂਦਾ ਹੈ:

ਮਾਧੋ ਅਬਿਦਿਆ ਹਿਤ ਕੀਨ ॥
ਬਿਬੇਕ ਦੀਪ ਮਲੀਨ ॥

ਮਾਇਆ ਏਨੀ ਸ਼ਕਤੀਸ਼ਾਲੀ ਹੈ ਕਿ ਬੁੱਧੀ ਸ਼ਕਤੀਹੀਣ ਹੋ ਕੇ ਆਪਣੀ ਸੂਝ ਗਵਾ ਬੈਠਦੀ ਹੈ:

ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ
ਪਰਮਾਰਥ ਪਰਵੇਸ ਨਹੀ ॥

ਮਾਇਆਧਾਰੀ ਮਨੁੱਖ ਦੀ ਅਵਸਥਾ ਖੂਹ ਦੇ ਡੱਡੂ ਵਾਂਗ ਹੈ, ਜਿਨ੍ਹਾਂ ਨੂੰ ਖੂਹ ਦੇ ਬਾਹਰਲੇ ਦੇਸ਼-ਵਿਦੇਸ਼ ਦੀ ਕੋਈ ਸੋਝੀ ਨਹੀਂ:

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥੧॥

ਮਾਇਆ ਦਾ ਪਰਦਾ ਸਾਰੇ ਸੰਸਾਰ ਦੇ ਜੀਵਾਂ 'ਤੇ ਪਿਆ ਹੋਇਆ ਹੈ। ਪਰਮਾਤਮਾ ਭਗਤਾਂ ਦੀ ਇਸ ਮਾਇਆ ਤੋਂ ਰੱਖਿਆ ਕਰਦਾ ਹੈ:

ਮੋਹ ਪਟਲ ਸਭ ਜਗਤੁ ਬਿਆਪਿਓ
ਭਗਤ ਨਹੀ ਸੰਤਾਪਾ ॥

ਮਾਇਆ ਤੋਂ ਬਚਣ ਲਈ ਮਨੁੱਖ ਨੂੰ ਪਰਮਾਤਮਾ ਦੀ ਸ਼ਰਨ ਪੈਣਾ ਚਾਹੀਦਾ ਹੈ ਤੇ ਆਪਣੀ ਗਤਿ ਲਈ ਅਰਦਾਸ ਕਰਨੀ ਚਾਹੀਦੀ ਹੈ:

ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥
ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥

## ਮੁਕਤੀ

ਮੁਕਤੀ ਦਾ ਅਰਥ ਹੈ ਜਨਮ-ਮਰਨ ਦੇ ਚੱਕਰ ਤੋਂ ਛੁਟਕਾਰਾ ਪਾ ਕੇ ਪਰਮਾਤਮਾ

ਦੇ ਚਰਨਾਂ ਵਿਚ ਨਿਵਾਸ ਕਰਨਾ। ਰਵਿਦਾਸ ਜੀ ਸੰਸਾਰਕ ਝਮੇਲਿਆਂ ਵਿਚੋਂ ਨਿਕਲ ਕੇ ਐਸੀ ਦੁਨੀਆਂ ਵਿਚ ਜਾਣਾ ਲੋਚਦੇ ਹਨ, ਜਿਸ ਨੂੰ ਉਹ ਬੇਗਮਪੁਰਾ ਕਹਿੰਦੇ ਹਨ, ਜਿਥੇ ਨਾ ਕੋਈ ਦੁੱਖ ਹੈ, ਨਾ ਚਿੰਤਾ ਅਤੇ ਨਾ ਕੋਈ ਘਬਰਾਹਟ ਹੈ। ਉਥੇ ਦੁਨੀਆਂ ਵਾਲੀ ਜਾਇਦਾਦ ਨਹੀਂ ਅਤੇ ਨਾ ਹੀ ਉਸ ਜਾਇਦਾਦ ਨੂੰ ਕੋਈ ਮਸੂਲ ਹੈ। ਉਸ ਅਵਸਥਾ ਵਿਚ ਪਾਪ ਕਰਨ ਦਾ ਕੋਈ ਖ਼ਤਰਾ ਨਹੀਂ, ਕੋਈ ਡਰ ਨਹੀਂ, ਕੋਈ ਗਿਰਾਵਟ ਨਹੀਂ :

**ਬੇਗਮ ਪੁਰਾ ਸਹਰ ਕੋ ਨਾਉ ॥**
**ਦੂਖੁ ਅੰਦੋਹੁ ਨਹੀ ਤਿਹਿ ਠਾਉ ॥**
**ਨਾਂ ਤਸਵੀਸ ਖਿਰਾਜੁ ਨ ਮਾਲੁ ॥**
**ਖਉਫੁ ਨ ਖਤਾ ਨ ਤਰਸੁ ਜਵਾਲੁ ॥**

ਭਗਤ ਰਵਿਦਾਸ ਨੇ ਮੁਕਤੀ ਲਈ ਭਗਤੀ ਨੂੰ ਸਰਵਉੱਚ ਮੰਨਿਆ ਹੈ। ਗਉੜੀ ਬੈਰਾਗਣੀ ਸ਼ਬਦ ਵਿਚ ਉਹਨਾਂ ਕਰਮ-ਕਾਂਡਾਂ ਨੂੰ ਨਕਾਰਦੇ ਹੋਏ ਲਿਖਿਆ ਹੈ ਕਿ ਜੇ ਪ੍ਰੇਮ ਭਗਤੀ ਪੈਦਾ ਨਹੀਂ ਹੁੰਦੀ ਤਾਂ ਇਹ ਕਰਮ-ਕਾਂਡ ਸਾਰੇ ਵਿਅਰਥ ਹਨ :

**ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ ॥**
**ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ ॥**
**ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ ॥**
**ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥**

ਹਿੰਦੂ ਧਰਮ ਵਿਚ ਦੇਵਤਿਆਂ ਨੂੰ ਕਈ ਪ੍ਰਕਾਰ ਦੀਆਂ ਵਸਤੂਆਂ ਚੜ੍ਹਾਵੇ ਦੇ ਤੌਰ 'ਤੇ ਚੜ੍ਹਾਈਆਂ ਜਾਂਦੀਆਂ ਹਨ। ਠਾਕੁਰਾਂ ਨੂੰ ਦੁੱਧ ਨਾਲ ਇਸ਼ਨਾਨ ਕਰਵਾਇਆ ਜਾਂਦਾ ਹੈ। ਸੁੱਚ ਦਾ ਧਿਆਨ ਰੱਖਿਆ ਜਾਂਦਾ ਹੈ, ਪਰ ਰਵਿਦਾਸ ਜੀ ਕਹਿੰਦੇ ਹਨ ਕਿ ਦੁੱਧ ਤਾਂ ਪਹਿਲਾਂ ਹੀ ਵੱਛੇ ਨੇ ਜੂਠਾ ਕੀਤਾ ਹੁੰਦਾ ਹੈ, ਫੁੱਲ ਭੰਵਰੇ ਨੇ ਜੂਠੇ ਕੀਤੇ ਹੁੰਦੇ ਹਨ ਤੇ ਪਾਣੀ ਮਛਲੀ ਨੇ। ਇਸ ਲਈ ਸੱਚੀ ਭੇਟ ਤਾਂ ਆਪਣਾ ਤਨ-ਮਨ ਹੀ ਹੈ :

**ਦੂਧੁ ਤ ਬਛਰੈ ਥਨਹੁ ਬਿਟਾਰਿਓ ॥**
**ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥**
**ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥... ...**
**ਤਨੁ ਮਨੁ ਅਰਪਉ ਪੂਜ ਚਰਾਵਉ ॥**
**ਗੁਰ ਪਰਸਾਦਿ ਨਿਰੰਜਨੁ ਪਾਵਉ ॥**
**ਪੂਜਾ ਅਰਚਾ ਆਹਿ ਨ ਤੋਰੀ ॥**
**ਕਹਿ ਰਵਿਦਾਸ ਕਵਨ ਗਤਿ ਮੋਰੀ ॥**

ਇਸੇ ਤਰ੍ਹਾਂ ਰਾਗ ਕੇਦਾਰਾ ਵਿਚ ਉਹ ਆਪਣੇ ਆਪ ਨੂੰ ਸੰਬੋਧਨ ਕਰਦੇ ਹੋਏ ਲਿਖਦੇ ਹਨ ਕਿ ਮੇਰੇ ਗਾਫ਼ਲ ਮਨ ਪ੍ਰਭੂ ਨੂੰ ਸਿਮਰ। ਬਾਲਮੀਕ ਭਗਤੀ ਕਰ ਕੇ ਹੀ ਇਕ ਨੀਵੀਂ ਜ਼ਾਤ ਤੋਂ ਬੜੇ ਵੱਡੇ ਦਰਜੇ 'ਤੇ ਪਹੁੰਚ ਗਿਆ। ਜੋ ਕੋਈ ਉੱਚੀ ਕੁਲ

ਦਾ ਬ੍ਰਾਹਮਣ ਹੋਵੇ ਤੇ ਰੋਜ਼ਾਨਾ ਛੇ ਕਰਮ ਕਰਦਾ ਹੋਵੇ, ਪਰ ਜੇ ਉਸ ਦੇ ਹਿਰਦੇ ਵਿਚ ਪਰਮਾਤਮਾ ਦੀ ਭਗਤੀ ਨਹੀਂ ਤਾਂ ਉਹ ਚੰਡਾਲ ਦੇ ਬਰਾਬਰ ਹੈ। ਅਜਾਮਲ, ਪਿੰਗਲਾ, ਸ਼ਿਕਾਰੀ, ਕੁੰਚਰ—ਸਾਰੇ ਭਗਤੀ ਕਰਕੇ ਹੀ ਪਰਮਾਤਮਾ ਦੇ ਚਰਨਾਂ ਵਿਚ ਜਾ ਬਿਰਾਜੇ, ਤੂੰ ਕਿਉਂ ਨਾ ਪਾਰ ਲੰਘੇਂਗਾ :

**ਖਟੁ ਕਰਮ ਕੁਲ ਸੰਜੁਗਤੁ ਹੈ**
**ਹਰਿ ਭਗਤਿ ਹਿਰਦੈ ਨਾਹਿ ॥**
**ਚਰਨਾਰਬਿੰਦ ਨ ਕਥਾ ਭਾਵੈ**
**ਸੁਪਚ ਤੁਲਿ ਸਮਾਨਿ ॥੧॥**
**ਰੇ ਚਿਤ ਚੇਤਿ ਚੇਤ ਅਚੇਤ ॥**
**ਕਾਹੇ ਨ ਬਾਲਮੀਕਹਿ ਦੇਖ ॥**
**ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ**
**ਰਾਮ ਭਗਤਿ ਬਿਸੇਖ ॥੧॥ ਰਹਾਉ ॥**
**ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥**
**ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥੨॥**
**ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥**
**ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥੧॥**

ਹਰਿ ਸਿਮਰਨ ਨਾਲ ਹੀ ਆਵਾਗਵਨ ਤੋਂ ਬਚਿਆ ਜਾ ਸਕਦਾ ਹੈ ਤੇ ਨਰਕ ਤੋਂ ਛੁਟਕਾਰਾ ਮਿਲ ਸਕਦਾ ਹੈ :

**ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥**
**ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ ਰਹਾਉ ॥**
**ਹਰਿ ਕੇ ਨਾਮ ਕਬੀਰ ਉਜਾਗਰ ॥**
**ਜਨਮ ਜਨਮ ਕੇ ਕਾਟੇ ਕਾਗਰ ॥੧॥... ...**
**ਜਨ ਰਵਿਦਾਸ ਰਾਮ ਰੰਗਿ ਰਾਤਾ ॥**
**ਇਉ ਗੁਰ ਪਰਸਾਦਿ ਨਰਕ ਨਹੀ ਜਾਤਾ ॥**

ਉਪਰੋਕਤ ਚਰਚਾ ਤੋਂ ਸਪੱਸ਼ਟ ਹੈ ਕਿ ਭਗਤ ਰਵਿਦਾਸ ਨੇ ਦਰਸ਼ਨ ਖੇਤਰ ਵਿਚ ਕੋਈ ਨਵੀਨ ਸਥਾਪਨਾਵਾਂ ਸਥਾਪਿਤ ਨਹੀਂ ਕੀਤੀਆਂ। ਉਹ ਨਿਰਗੁਣ ਧਾਰਾ ਦੇ ਸੰਤ ਕਵੀ ਸਨ, ਜਿਨ੍ਹਾਂ ਨੇ ਪੂਰਵ-ਪ੍ਰਚਲਿਤ ਦਾਰਸ਼ਨਿਕ ਮਾਨਤਾਵਾਂ ਨੂੰ ਆਪਣੇ ਅਨੁਭਵ ਅਨੁਸਾਰ ਮੌਲਿਕ ਰੂਪ ਵਿਚ ਪੇਸ਼ ਕੀਤਾ। ਉਹਨਾਂ ਬ੍ਰਹਮ, ਜੀਵ, ਜਗਤ, ਮਾਇਆ, ਮੁਕਤੀ ਆਦਿ ਵਿਸ਼ਿਆਂ 'ਤੇ ਜੋ ਵਿਚਾਰ ਦਿੱਤੇ, ਉਹ ਉਹਨਾਂ ਦੇ ਨਿੱਜੀ ਅਨੁਭਵ, ਅਭਿਆਸ ਤੇ ਸਾਧਨਾ 'ਤੇ ਆਧਾਰਿਤ ਹਨ। ਉਹਨਾਂ ਦੇ ਪ੍ਰੇਮ ਦਾ ਸੰਦੇਸ਼ ਜਨ-ਸਾਧਾਰਨ ਜਨਤਾ ਲਈ ਸੀ, ਜੋ ਅਖੌਤੀ ਭੇਖੀਆਂ, ਅੰਧ-ਵਿਸ਼ਵਾਸੀਆਂ ਤੇ ਧਰਮ ਦੇ ਠੇਕੇਦਾਰਾਂ ਦੀ ਘਿਰਣਾ ਦਾ ਸ਼ਿਕਾਰ ਸੀ। ਉਹਨਾਂ ਦੀ ਇਹ ਦਾਰਸ਼ਨਿਕ

ਵਿਚਾਰਧਾਰਾ ਅੱਜ ਵੀ ਭਗਤੀ ਲਹਿਰ ਵਿਚ ਵਿਸ਼ੇਸ਼ ਸਥਾਨ ਰੱਖਦੀ ਹੈ।

## ਹਵਾਲੇ ਅਤੇ ਟਿੱਪਣੀਆਂ

1. ਰਤਨ ਸਿੰਘ ਜੱਗੀ, 'ਰਵਿਦਾਸ ਬਾਣੀ ਦਾ ਦਾਰਸ਼ਨਿਕ ਪੱਖ', **ਗੁਰੂ ਰਵਿਦਾਸ : ਜੀਵਨ ਤੇ ਬਾਣੀ**, ਪੰਨਾ 81.
2. ਧਰਮਪਾਲ ਸਿੰਗਲ, **ਸੰਤ ਸ਼ਿਰੋਮਣੀ ਰਵਿਦਾਸ**, ਪੰਨਾ 64.
3. ਰਤਨ ਸਿੰਘ ਜੱਗੀ, 'ਰਵਿਦਾਸ ਬਾਣੀ ਦਾ ਦਾਰਸ਼ਨਿਕ ਪੱਖ', **ਗੁਰੂ ਰਵਿਦਾਸ : ਜੀਵਨ ਤੇ ਬਾਣੀ**, ਪੰਨਾ 81.
4. **ਉਹੀ**, ਪੰਨਾ 82.
5. **ਉਹੀ**, ਪੰਨਾ 85.
6. ਧਰਮਪਾਲ ਸਿੰਗਲ, **ਸੰਤ ਸ਼ਿਰੋਮਣੀ ਰਵਿਦਾਸ**, ਪੰਨਾ 9.
7. ਰਤਨ ਸਿੰਘ ਜੱਗੀ, 'ਰਵਿਦਾਸ ਬਾਣੀ ਦਾ ਦਾਰਸ਼ਨਿਕ ਪੱਖ', **ਗੁਰੂ ਰਵਿਦਾਸ : ਜੀਵਨ ਤੇ ਬਾਣੀ**, ਪੰਨੇ 88-89.
8. ਧਰਮਪਾਲ ਸਿੰਗਲ, **ਸੰਤ ਸ਼ਿਰੋਮਣੀ ਰਵਿਦਾਸ**, ਪੰਨਾ 94.

# ਭਗਤੀ ਦਾ ਸਰੂਪ

## ਪ੍ਰੀਭਾਸ਼ਾ

ਭਗਤ ਸ਼ਬਦ ਸੰਸਕ੍ਰਿਤ ਦੇ ਭਜ ਧਾਤੂ ਤੋਂ ਬਣਿਆ ਹੈ, ਜਿਸ ਤੋਂ ਭਾਵ ਹੈ ਭਜਣਾ। ਡਾ. ਰਾਧਾ ਕ੍ਰਿਸ਼ਨਨ ਨੇ ਇਸ ਦਾ ਮੂਲ ਵੀ 'ਭਜ' ਤੋਂ ਦੱਸ ਕੇ ਅਰਥ ਕੀਤੇ ਹਨ, 'ਸੇਵਾ—ਪ੍ਰਭੂ ਦੀ ਸੇਵਾ'। ਭਿੰਨ-ਭਿੰਨ ਵਿਦਵਾਨਾਂ ਨੇ ਇਸ ਦੇ ਵੱਖ-ਵੱਖ ਅਰਥ ਕੀਤੇ ਹਨ। ਵਿਆਸ ਦੇ ਮਤ ਅਨੁਸਾਰ ਪੂਜਾ ਆਦਿ ਵਿਚ ਅਤਿ ਅਧਿਕ ਪ੍ਰੇਮ ਹੋਣਾ ਹੀ ਭਗਤੀ ਹੈ। ਮਹਾਂਰਿਸ਼ੀ ਗਰਗ ਗੁਣ-ਕੀਰਤਨ ਆਦਿ ਵਿਚ ਅਤਿ ਅਧਿਕ ਭਾਗਵਤ ਪ੍ਰੇਮ ਨੂੰ ਹੀ ਭਗਤੀ ਮੰਨਦੇ ਹਨ। ਆਚਾਰੀਆ ਸਾਂਡਿਲਯ ਦੇ ਨਾਂ ਨਾਲ ਜੋ ਸੂਤ੍ਰ ਉਪਲਬਧ ਹੈ, ਉਸ ਵਿਚ ਈਸ਼ਵਰ ਵਿਚ ਕੀਤੀ ਗਈ ਪ੍ਰੇਮ ਅਨੁਰੁਕਤੀ ਨੂੰ ਭਗਤੀ ਕਿਹਾ ਗਿਆ ਹੈ। ਸੁਆਮੀ ਰਾਮਾਨੁਜ ਆਚਾਰੀਆ ਨੇ ਸਨੇਹ ਪੂਰਵਕ ਕੀਤੇ ਗਏ ਭਗਵਤ ਧਿਆਨ ਨੂੰ ਭਗਤੀ ਕਿਹਾ ਹੈ। ਸਵਾਮੀ ਵਿਵੇਕਾਨੰਦ ਨੇ ਕਿਹਾ ਸੀ ਕਿ ਭਗਤੀ ਈਸ਼ਵਰ ਦੀ ਨਿਰੋਲ ਸੱਚੀ ਭਾਲ ਹੈ, ਅਜਿਹੀ ਭਾਲ ਜੋ ਆਰੰਭ ਹੁੰਦੀ ਹੈ ਪਿਆਰ ਨਾਲ, ਸਦਾ ਇਕ-ਰਸ ਰਹਿੰਦੀ ਹੈ ਅਤੇ ਮੁੱਕਦੀ ਵੀ ਪਿਆਰ ਵਿਚ। ਪ੍ਰਭੂ ਦਾ ਇਕ ਘੜੀ ਦਾ ਤੀਖਣ ਪਿਆਰ ਸਾਨੂੰ ਮੁਕਤ ਕਰ ਦੇਂਦਾ ਹੈ। ਸ੍ਰੀਮਦ ਭਾਗਵਤ ਪੁਰਾਣ ਅਨੁਸਾਰ ਅਕਾਰਨ ਅਤੇ ਨਿਸ਼ਕਾਮ ਭਾਵ ਨਾਲ ਭਗਵਾਨ ਵਿਚ ਪੂਰੀ ਤਰ੍ਹਾਂ ਅਨੁਰਾਗਮਈ ਹੋ ਜਾਣਾ ਭਗਤੀ ਹੈ। ਨਾਰਦ ਅਨੁਸਾਰ ਭਗਤੀ ਉਹ 'ਪਰਮ ਪ੍ਰੇਮ ਰੂਪ' ਅਤੇ ਅੰਮ੍ਰਿਤ ਸਰੂਪ ਹੈ, ਜਿਸ ਨੂੰ ਪ੍ਰਾਪਤ ਕਰ ਕੇ ਮਨੁੱਖ ਸਿੱਧ, ਅਮਰ ਅਤੇ ਤ੍ਰਿਪਤ ਹੋ ਜਾਂਦਾ ਹੈ। ਗੁਰਬਾਣੀ ਅਨੁਸਾਰ 'ਹਰਿ ਭਗਤਿ ਹਰਿ ਕਾ ਪਿਆਰ ਹੈ ਜੇ ਗੁਰਮੁਖ ਕਰੇ ਬੀਚਾਰੁ'। ਭਗਤੀ ਪਰਮਾਤਮਾ ਨਾਲ ਸੰਜੋਗ ਦਾ ਮਾਧਿਅਮ ਹੈ। ਇਸੇ ਕਰਕੇ ਇਸ ਨੂੰ ਭਗਤੀ ਯੋਜਨਾ ਆਖਿਆ ਗਿਆ ਹੈ।[1] ਭਗਤੀ ਮਾਰਗ ਨੂੰ ਬਾਕੀ ਮਾਰਗਾਂ ਨਾਲੋਂ ਸਰਬ ਸ੍ਰੇਸ਼ਟ ਮੰਨਿਆ ਗਿਆ ਹੈ। ਭਗਤੀ ਮਾਰਗ ਸਭ ਨੂੰ ਮੁਕਤੀ ਦਾ ਯਕੀਨ ਦਿਵਾਉਂਦਾ ਹੈ।

## ਸਾਧਨ

ਭਗਤੀ ਦਾ ਮੂਲ ਜਾਂ ਬੀਜ ਵੇਦਾਂ ਵਿਚ ਵੇਖਿਆ ਜਾ ਸਕਦਾ ਹੈ। ਕਈ ਅਜਿਹੇ ਸਾਧਨ, ਜਿਨ੍ਹਾਂ 'ਤੇ ਭਗਤੀ ਬਲ ਦੇਂਦੀ ਹੈ, ਵੇਦਾਂ ਵਿਚ ਉਪਲਬਧ ਹਨ—ਸਿਮਰਨ, ਕੀਰਤਨ, ਪ੍ਰਾਰਥਨਾ, ਉਸਤਤ, ਸਤਿਸੰਗ, ਸ਼ਰਧਾ ਆਦਿ। ਰਿਗਵੇਦ ਪ੍ਰਾਰਥਨਾ ਅਤੇ

ਉਪਾਸ਼ਨਾਯੋਗ ਰਿਚਾਵਾਂ (ਵੇਦ-ਮੰਤਰਾਂ) ਦਾ ਸੰਗ੍ਰਹਿ ਹੈ। ਉਪਨਿਸ਼ਦਾਂ ਦਾ ਪ੍ਰਧਾਨ ਮਾਰਗ ਭਾਵੇਂ ਗਿਆਨ ਕਾਂਡ ਹੈ, ਪਰ ਇਹਨਾਂ ਵਿਚ ਵੀ ਸ਼ਰਧਾ, ਸੇਵਾ, ਆਤਮ-ਸਮਰਪਣ, ਅਰਦਾਸ, ਮੰਗਲਾਚਰਨ ਆਦਿ ਭਗਤੀ ਦੇ ਅੰਗ ਵੀ ਮਿਲਦੇ ਹਨ। ਨਾਰਦ ਸੂਤ੍ਰ ਵਿਚ ਭਗਤੀ ਨੂੰ ਕਰਮ, ਗਿਆਨ ਅਤੇ ਯੋਗ ਨਾਲੋਂ ਸ੍ਰੇਸ਼ਟਤਾ ਦਿੱਤੀ ਗਈ ਹੈ। ਗੀਤਾ ਵਿਚ ਗਿਆਨ, ਕਰਮਯੋਗ ਤੋਂ ਬਿਨਾਂ ਭਗਤੀ ਦਾ ਵੀ ਬਹੁਤ ਮਹੱਤਵ ਦੱਸਿਆ ਗਿਆ ਹੈ। ਪੌਰਾਣਾਂ ਵਿਚ ਵੀ ਭਗਤੀ ਨੂੰ ਸਭ ਤੋਂ ਸ੍ਰੇਸ਼ਟ ਮੰਨਿਆ ਗਿਆ ਹੈ, ਜਿਸ ਵਿਚ ਲਿੰਗ ਜਾਂ ਜਾਤੀ ਭੇਦ ਨਹੀਂ। ਭਗਤੀ ਕਰ ਕੇ ਇਕ ਚੰਡਾਲ ਬ੍ਰਾਹਮਣ ਤੋਂ ਉਚੇਰਾ ਦਰਜਾ ਪ੍ਰਾਪਤ ਕਰ ਲੈਂਦਾ ਹੈ ਅਤੇ ਭਗਤੀ ਤੋਂ ਸੱਖਣਾ ਬ੍ਰਾਹਮਣ ਇਕ ਚੰਡਾਲ ਤੋਂ ਵੀ ਨੀਵਾਂ ਹੈ। ਵੇਦਾਂ ਤੋਂ ਇਹ ਵਿਰੋਧੀ ਵਿਚਾਰ ਸੀ। ਵੇਦਾਂ ਵਿਚ ਪਵਿੱਤਰ ਧਾਰਮਿਕ ਕਾਰਜਾਂ, ਯੱਗ ਆਦਿ ਵਿਚ ਸ਼ਾਮਲ ਹੋਣ ਦਾ ਅਧਿਕਾਰ ਇਸਤਰੀ ਤੇ ਸ਼ੂਦਰ ਨੂੰ ਨਹੀਂ ਸੀ। ਅਠਾਰਾਂ ਪੁਰਾਣਾਂ ਨੂੰ ਭਗਤੀ ਦਾ ਸਮੁੰਦਰ ਕਿਹਾ ਗਿਆ ਹੈ।[2]

## ਭਗਤੀ ਮਤ ਦੀਆਂ ਪ੍ਰਣਾਲੀਆਂ

**ਪ੍ਰਣਾਲੀਆਂ :** ਭਗਤੀ ਮਤ ਦੀਆਂ ਤਿੰਨ ਮੁੱਖ ਪ੍ਰਣਾਲੀਆਂ ਹਨ—ਵੈਸ਼ਨਵ, ਸ਼ੈਵ ਤੇ ਸ਼ਾਕਤ ਪ੍ਰਣਾਲੀ। ਵੈਸ਼ਨਵ ਭਗਤੀ ਵਿਚ ਵਿਸ਼ਨੂੰ ਨੂੰ ਪ੍ਰਮੁੱਖ ਇਸ਼ਟ ਮੰਨ ਕੇ ਪੂਜਿਆ ਜਾਂਦਾ ਹੈ। ਇਸ ਮਤ ਅਨੁਸਾਰ ਵਿਸ਼ਨੂੰ ਪਾਪਾਂ ਦਾ ਨਾਸ਼ ਕਰਨ ਲਈ ਸਮੇਂ-ਸਮੇਂ ਅਵਤਾਰ ਧਾਰਦਾ ਹੈ। ਸ਼ੈਵ ਪ੍ਰਣਾਲੀ ਵਿਚ ਸ਼ਿਵ ਜੀ ਨੂੰ ਸਭ ਤੋਂ ਸ਼ਕਤੀਸ਼ਾਲੀ ਮੰਨਿਆ ਹੈ। ਸ਼ਾਕਤ ਪ੍ਰਣਾਲੀ ਵਿਚ ਦੇਵੀ ਮਾਤਾ ਨੂੰ ਪਰਮ-ਸ਼ਕਤੀ ਮੰਨ ਕੇ ਪੂਜਿਆ ਜਾਂਦਾ ਹੈ। ਸ਼ਾਕਤ ਗ੍ਰੰਥਾਂ ਵਿਚ ਦੇਵੀ ਲਈ ਕਈ ਨਾਵਾਂ ਦੀ ਵਰਤੋਂ ਕੀਤੀ ਗਈ ਹੈ, ਜਿਵੇਂ ਦੁਰਗਾ, ਕਮਲਾ, ਮਹੇਸ਼ਵਰੀ, ਭੈਰਵੀ, ਭੁਵਨੇਸ਼ਵਰੀ, ਕਾਲੀ ਤਾਰਾ, ਮਾਤੰਗੀ ਆਦਿ।

## ਭਗਤੀ ਮਾਰਗ ਦੀ ਮਹੱਤਤਾ

ਭਗਤ ਰਵਿਦਾਸ ਨੇ ਭਗਤੀ ਮਾਰਗ ਨੂੰ ਬਾਕੀ ਸਾਧਨਾਂ ਦੇ ਮਾਰਗਾਂ ਨਾਲੋਂ ਸਰਵੋਤਮ ਮੰਨਿਆ ਹੈ। ਪਰਮਾਤਮਾ ਨਾਲ ਪ੍ਰੇਮ ਕਰਨਾ ਹੀ ਭਗਤੀ ਹੈ। ਇਹ ਪ੍ਰੇਮ ਮੱਛੀ ਦੇ ਪਾਣੀ ਨਾਲ ਪ੍ਰੇਮ ਵਾਂਗ ਹੈ। ਮੱਛੀ ਪਾਣੀ ਤੋਂ ਬਿਨਾਂ ਪਲ ਭਰ ਨਹੀਂ ਰਹਿ ਸਕਦੀ ਤੇ ਵਿਛੋੜੇ ਵਿਚ ਮਰ ਜਾਂਦੀ ਹੈ। ਉਸ ਨੂੰ ਖਾਣ ਵਾਲੇ ਟੋਟੇ-ਟੋਟੇ ਕਰ ਕੇ ਖਾ ਜਾਂਦੇ ਹਨ, ਪਰ ਫਿਰ ਵੀ ਉਸ ਦਾ ਪਾਣੀ ਨਾਲ ਪ੍ਰੇਮ ਖ਼ਤਮ ਨਹੀਂ ਹੁੰਦਾ ਤੇ ਉਹ ਖਾਣ ਵਾਲੇ ਦੇ ਪੇਟ ਵਿਚ ਵੀ ਪਾਣੀ ਲਈ ਪੁਕਾਰ ਕਰਦੀ ਹੈ:

**ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ॥**
**ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥**

ਪਰਮਾਤਮਾ ਪ੍ਰੇਮ ਦਾ ਬੱਝਾ ਹੋਇਆ ਹੈ। ਪ੍ਰੇਮ ਤੋਂ ਵਾਂਝਿਆ ਹੋਇਆ ਸਾਰਾ ਸੰਸਾਰ ਮੋਹ ਦੇ ਪਰਦੇ ਵਿਚ ਫਸਿਆ ਹੋਇਆ ਹੈ। ਪ੍ਰਭੂ ਨਾਲ ਪ੍ਰੇਮ ਕਰਨ ਵਾਲਿਆਂ ਨੂੰ ਕੋਈ ਕਲੇਸ਼ ਨਹੀਂ ਪੈਂਦਾ। ਰਵਿਦਾਸ ਜੀ ਦਾ ਕਹਿਣਾ ਹੈ ਕਿ ਮੈਂ ਪਰਮਾਤਮਾ ਦੀ ਭਗਤੀ ਏਨੀ ਦ੍ਰਿੜ੍ਹ ਕਰ ਲਈ ਹੈ ਕਿ ਉਸ ਮੋਹ ਦਾ ਮੇਰੇ ਅੰਦਰ ਹੁਣ ਨਾਮੋ-ਨਿਸ਼ਾਨ ਨਹੀਂ ਰਿਹਾ:

**ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ ॥੩॥**
**ਕਹਿ ਰਵਿਦਾਸ ਭਗਤਿ ਇਕ ਬਾਢੀ ਅਬ ਇਹ ਕਾ ਸਿਉ ਕਹੀਐ ॥**
**ਜਾ ਕਾਰਨਿ ਹਮ ਤੁਮ ਆਰਾਧੇ ਸੋ ਦੁਖੁ ਅਜਹੂ ਸਹੀਐ ॥੪॥੨॥**

ਰਾਗ ਕੇਦਾਰਾ ਵਿਚ ਭਗਤੀ ਦੀ ਮਹੱਤਾ ਉਜਾਗਰ ਕਰਦੇ ਹੋਏ ਉਹ ਲਿਖਦੇ ਹਨ ਕਿ ਬਾਲਮੀਕ ਭਗਤੀ ਕਰਕੇ ਹੀ ਨੀਵੀਂ ਜ਼ਾਤ ਤੋਂ ਬੜੇ ਵੱਡੇ ਦਰਜੇ 'ਤੇ ਪੁੱਜ ਗਿਆ। ਜੇ ਉੱਚ ਜ਼ਾਤੀ ਦਾ ਬ੍ਰਾਹਮਣ ਹੋਵੇ ਤੇ ਰੋਜ਼ਾਨਾ ਛੇ ਕਰਮ ਕਰਦਾ ਹੋਵੇ ਪਰ ਜੇ ਉਸ ਦੇ ਹਿਰਦੇ ਵਿਚ ਪਰਮਾਤਮਾ ਦੀ ਭਗਤੀ ਨਹੀਂ ਤਾਂ ਉਹ ਚੰਡਾਲ ਸਮਾਨ ਹੈ। ਅਜਾਮਲ, ਪਿੰਗਲਾ, ਸ਼ਕਾਰੀ, ਕੁੰਚਰ—ਸਾਰੇ ਭਗਤੀ ਕਰਕੇ ਹੀ ਪਰਮਾਤਮਾ ਦੇ ਚਰਨਾਂ ਵਿਚ ਜਾ ਬਿਰਾਜੇ:

**ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥**
**ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥੧॥**
**ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥**
**ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥... ...**
**ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥**

ਹਰਿ ਸਿਮਰਨ ਨਾਲ ਹੀ ਆਵਾਗਵਨ ਤੋਂ ਬਚਿਆ ਜਾ ਸਕਦਾ ਹੈ ਤੇ ਨਰਕ ਤੋਂ ਛੁਟਕਾਰਾ ਮਿਲ ਸਕਦਾ ਹੈ:

**ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥**
**ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ ਰਹਾਉ ॥**
**ਹਰਿ ਕੇ ਨਾਮ ਕਬੀਰ ਉਜਾਗਰ ॥**
**ਜਨਮ ਜਨਮ ਕੇ ਕਾਟੇ ਕਾਗਰ ॥੧॥... ...**
**ਜਨ ਰਵਿਦਾਸ ਰਾਮ ਰੰਗਿ ਰਾਤਾ ॥**
**ਇਉ ਗੁਰ ਪਰਸਾਦਿ ਨਰਕ ਨਹੀ ਜਾਤਾ ॥**

ਭਗਤੀ ਨਾਲ ਹੀ ਜਮਾਂ ਦੀ ਫਾਹੀ ਤੋਂ ਬਚਿਆ ਜਾ ਸਕਦਾ ਹੈ:

**ਤੁਮਰੇ ਭਜਨ ਕਟਹਿ ਜਮ ਫਾਸਾ ॥**
**ਭਗਤਿ ਹੇਤਿ ਗਾਵੈ ਰਵਿਦਾਸਾ ॥**

ਭਗਤੀ ਮਨ-ਇੱਛਿਆ ਫਲ ਦੇਣ ਵਾਲੀ ਚਿੰਤਾਮਣੀ ਹੈ:

**ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥**

ਇਹੋ ਕਾਰਨ ਹੈ ਕਿ ਰਵਿਦਾਸ ਆਪਣੀ ਬਾਣੀ ਵਿਚ ਵਾਰ-ਵਾਰ ਮਨੁੱਖ ਨੂੰ ਹਰੀ ਦਾ ਨਾਮ ਸਿਮਰਨ ਲਈ ਕਹਿੰਦੇ ਹਨ। ਉਹਨਾਂ ਅਨੁਸਾਰ ਅਗਿਆਨ-ਵੱਸ ਮਨੁੱਖ ਸੰਸਾਰਕ ਵਸਤੂਆਂ ਨਾਲ ਮੋਹ ਪਾ ਲੈਂਦਾ ਹੈ ਤੇ ਇਹ ਭੁੱਲ ਜਾਂਦਾ ਹੈ ਕਿ ਜੀਵਨ ਛਿਨ-ਪਲ ਹੈ ਤੇ ਪਤਾ ਨਹੀਂ ਕਿਸ ਸਮੇਂ ਮੌਤ ਨੇ ਆਣ ਦਬੋਚਣਾ ਹੈ। ਉਹਨਾਂ ਇਸ ਸਰੀਰ ਨੂੰ ਘਾਹ ਦੇ ਛੱਪਰ ਸਮਾਨ ਦੱਸਿਆ ਹੈ, ਜਿਸ ਦਾ ਘਾਹ ਸੜ ਕੇ ਮਿੱਟੀ ਵਿਚ ਰਲ ਜਾਂਦਾ ਹੈ। ਜਦੋਂ ਮਨੁੱਖ ਮਰਦਾ ਹੈ ਤਾਂ ਉਸ ਦਾ ਕੋਈ ਮਿੱਤਰ ਨਹੀਂ ਹੁੰਦਾ, ਇਥੋਂ ਤਕ ਕਿ ਉਸ ਦੀ ਪਤਨੀ ਵੀ ਉਸ ਤੋਂ ਪਰੇ ਹਟ ਜਾਂਦੀ ਹੈ:

**ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ॥**
**ਜਲਿ ਗਇਓ ਘਾਸੁ ਰਲਿ ਗਇਓ ਮਾਟੀ॥੧॥ ਰਹਾਉ॥**
**ਭਾਈ ਬੰਧ ਕੁਟੰਬ ਸਹੇਰਾ॥**
**ਓਇ ਭੀ ਲਾਗੇ ਕਾਢੁ ਸਵੇਰਾ॥੨॥**
**ਘਰ ਕੀ ਨਾਰਿ ਉਰਹਿ ਤਨ ਲਾਗੀ॥**
**ਉਹ ਤਉ ਭੂਤੁ ਭੂਤੁ ਕਰਿ ਭਾਗੀ॥**

ਭਗਤ ਜੀ ਕਹਿੰਦੇ ਹਨ ਕਿ ਸਾਰਾ ਜਗਤ ਲੁੱਟਿਆ ਜਾ ਰਿਹਾ ਹੈ ਪਰ ਮੈਂ ਕੇਵਲ ਰਾਮ ਦਾ ਨਾਮ ਜਪਣ ਕਰਕੇ ਬਚ ਗਿਆ ਹਾਂ:

**ਕਹਿ ਰਵਿਦਾਸ ਸਭੈ ਜਗੁ ਲੂਟਿਆ॥**
**ਹਮ ਤਉ ਏਕ ਰਾਮ ਕਹਿ ਛੂਟਿਆ॥**

ਉਹ ਆਪਣੇ ਨਗਰ ਦੇ ਲੋਕਾਂ ਨੂੰ ਸੰਬੋਧਨ ਕਰਦੇ ਹੋਏ ਲਿਖਦੇ ਹਨ ਕਿ ਮੇਰੀ ਜਾਤ ਚਮਾਰ ਹੈ ਤੇ ਮੈਂ ਬਨਾਰਸ ਦੇ ਆਸ-ਪਾਸ ਮਰੇ ਹੋਏ ਪਸ਼ੂ ਘਸੀਟਦਾ ਸੀ। ਹੁਣ ਜਦੋਂ ਮੈਂ ਰਾਮ ਨਾਮ ਦੀ ਸ਼ਰਨ ਲਈ ਹੈ ਤਾਂ ਵੱਡੇ-ਵੱਡੇ ਬ੍ਰਾਹਮਣ ਆ ਕੇ ਡੰਡਉਤਾਂ ਕਰਦੇ ਹਨ:

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ**
**ਨਿਤਹਿ ਬਾਨਾਰਸੀ ਆਸ ਪਾਸਾ॥**
**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ**
**ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥**

ਭਗਤੀ ਸਹਿਜ ਦਾ ਮਾਰਗ ਹੈ ਤੇ ਭਗਤ ਜਨ ਰਾਮ ਧਨ ਦਾ ਵਪਾਰ ਕਰਨ ਵਾਲੇ ਸਹਿਜ ਦੇ ਵਪਾਰੀ ਹੁੰਦੇ ਹਨ:

**ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯਾਪਾਰ॥**
**ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ॥**

## ਨਵਧਾ ਭਗਤੀ

ਰਵਿਦਾਸ ਜੀ ਨੇ ਭਗਤੀ ਦੀ ਪ੍ਰਕਾਰ ਵੰਡ ਨਹੀਂ ਕੀਤੀ, ਪਰੰਤੂ ਉਹਨਾਂ ਦੀ ਬਾਣੀ ਵਿਚ ਭਾਗਵਤ ਦੀ ਨੌਂ ਪ੍ਰਕਾਰ ਦੀ ਭਗਤੀ, ਜਿਸ ਨੂੰ ਨਵਧਾ ਭਗਤੀ ਕਿਹਾ

ਜਾਂਦਾ ਹੈ, ਦੇ ਸਾਰੇ ਅੰਗ ਮਿਲਦੇ ਹਨ, ਜੋ ਇਸ ਪ੍ਰਕਾਰ ਹਨ[3]:

1. **ਸੁਣਨਾ**: ਭਗਤੀ ਦੀ ਪਹਿਲੀ ਵਿਧੀ ਪ੍ਰਭੂ ਦਾ ਨਾਮ ਸੁਣਨਾ ਹੈ। ਸੁਣ ਕੇ ਮੰਨਣ ਅਤੇ ਅਭਿਆਸ ਕਰਨ ਨਾਲ ਸੰਯੋਗਪਦ ਪ੍ਰਾਪਤ ਹੁੰਦਾ ਹੈ, ਪਰ ਇਥੇ ਸੁਣਨ ਤੋਂ ਭਾਵ ਸਾਧਾਰਨ ਸੁਣਨਾ ਨਹੀਂ। ਬੇਧਿਆਨੇ ਹੋ ਕੇ ਵੀ ਸੁਣਿਆ ਜਾਂਦਾ ਹੈ ਪਰ ਉਸ ਦਾ ਕੋਈ ਲਾਭ ਨਹੀਂ। ਇਥੇ ਸੁਣਨ ਤੋਂ ਭਾਵ ਹੈ ਪਰਮਾਤਮਾ ਨਾਲ ਇਕ-ਸੁਰ ਹੋ ਕੇ ਉਸ ਦੇ ਸ਼ਬਦ ਨੂੰ ਸੁਣਨਾ ਹੈ। ਇਹੋ ਜਿਹੇ ਸੁਣਨ ਨਾਲ ਹੀ ਉਹ ਮਹਾਨ ਪ੍ਰਾਪਤੀਆਂ ਹੁੰਦੀਆਂ ਹਨ, ਜਿਨ੍ਹਾਂ ਦਾ ਵਰਣਨ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਦੀਆਂ 'ਸੁਣਿਐ' ਦੀਆਂ ਚਾਰ ਪਉੜੀਆਂ ਵਿਚ ਕੀਤਾ ਹੈ। ਰਵਿਦਾਸ ਜੀ ਵੀ ਕਹਿੰਦੇ ਹਨ ਕਿ ਪ੍ਰੇਮ ਭਾਵਨਾ ਤੋਂ ਬਿਨਾਂ ਨਾਮ ਸੁਣ ਕੇ ਪਰਮਾਤਮਾ ਦੇ ਦੀਦਾਰ ਨਹੀਂ ਹੁੰਦੇ:

**ਪੜੀਐ ਗਨੀਐ ਨਾਮੁ ਸਭੁ ਸੁਨੀਐ**
**ਅਨਭਉ ਭਾਉ ਨ ਦਰਸੈ ॥**

ਆਪ ਕੰਨਾਂ ਵਿਚ ਪਿਆਰ ਦੀ ਬਾਣੀ ਦਾ ਜੱਸ ਸੁਣ ਕੇ ਸੰਭਾਲੀ ਰੱਖਣ ਦੀ ਚਾਹਨਾ ਪ੍ਰਗਟ ਕਰਦੇ ਹਨ:

**ਸ੍ਰਵਨ ਬਾਨੀ ਸੁ ਜਸੁ ਪੂਰਿ ਰਾਖਉ ॥**

2. **ਕੀਰਤਨ**: ਕੀਰਤਨ ਦਾ ਭਗਤੀ ਮਾਰਗ ਵਿਚ ਬਹੁਤ ਮਹੱਤਵ ਹੈ। ਰਾਗ ਵਿਚ ਕੀਤੀ ਪ੍ਰਭੂ ਦੀ ਉਸਤਤੀ ਮਨ ਨੂੰ ਵਿਸਮਾਦ ਅਵਸਥਾ ਵਿਚ ਲੈ ਜਾਂਦੀ ਹੈ। ਕੀਰਤਨ ਹੈ ਹੀ ਪ੍ਰਭੂ ਦੀ ਗਾਈ ਹੋਈ ਜਾਂ ਸੰਗੀਤ-ਮਈ ਉਸਤਤ। ਰਵਿਦਾਸ ਜੀ ਭਗਤੀ ਪ੍ਰਾਪਤ ਕਰਨ ਲਈ ਪ੍ਰਭੂ ਦੇ ਗੁਣ ਗਾਉਂਦੇ ਹਨ ਕਿਉਂਕਿ ਇਸ ਨਾਲ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ:

**ਤੁਮਰੇ ਭਜਨ ਕਟਹਿ ਜਮ ਫਾਸਾ ॥**
**ਭਗਤਿ ਹੇਤ ਗਾਵੈ ਰਵਿਦਾਸਾ ॥**

3. **ਸਿਮਰਨ**: ਪ੍ਰਭੂ ਦਾ ਨਾਮ ਸੁਣਦਿਆਂ ਅਤੇ ਉਸ ਦਾ ਜਾਪ ਜਾਂ ਕੀਰਤਨ ਕਰਦਿਆਂ ਇਕ ਐਸੀ ਅਵਸਥਾ ਆ ਜਾਂਦੀ ਹੈ, ਜਦ ਨਾਮ ਮਨ ਵਿਚ ਵੱਸ ਜਾਂਦਾ ਹੈ ਅਤੇ ਫਿਰ ਮਨ ਦੁਆਰਾ ਚਿਤਵਨ ਜਾਂ ਸਿਮਰਨ ਹੁੰਦਾ ਰਹਿੰਦਾ ਹੈ। ਭਗਤੀ ਦਾ ਇਹ ਸੂਖਮ ਰੂਪ ਹੈ। ਜਗਿਆਸੂ ਜਿਥੇ ਵੀ ਹੋਵੇ ਅਤੇ ਜੋ ਕੁਝ ਵੀ ਕਰ ਰਿਹਾ ਹੋਵੇ, ਉਸ ਦਾ ਚਿੱਤ ਪਰਮਾਤਮਾ ਨਾਲ ਜੁੜਿਆ ਰਹਿੰਦਾ ਹੈ। ਇਸ ਭਾਵ ਦੀ ਸਪੱਸ਼ਟਤਾ ਲਈ ਗੁਰੂ ਰਾਮਦਾਸ ਜੀ ਨੇ ਕੂੰਜ ਦਾ ਦ੍ਰਿਸ਼ਟਾਂਤ ਦਿੱਤਾ ਹੈ ਜੋ ਖੂਹ ਵਿਚ ਆਪਣੇ ਬੱਚੇ ਛੱਡ ਕੇ ਸੈਂਕੜੇ ਕੋਹਾਂ 'ਤੇ ਉੱਡ ਕੇ ਚਲੀ ਜਾਂਦੀ ਹੈ, ਪਰ ਉਸ ਦਾ ਧਿਆਨ ਬੱਚਿਆਂ ਵਿਚ ਇਸ ਕਦਰ ਜੁੜਿਆ ਹੁੰਦਾ ਹੈ ਕਿ ਉਹਨਾਂ (ਬੱਚਿਆਂ) ਨੂੰ ਆਹਾਰ ਮਿਲਦਾ ਰਹਿੰਦਾ ਹੈ:

**ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥**

**ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥**

ਭਗਤ ਰਵਿਦਾਸ ਜੀ ਚਿਤ ਸਿਮਰਨ ਦੀ ਰੀਝ ਪ੍ਰਗਟ ਕਰਦੇ ਹਨ:

**ਚਿਤ ਸਿਮਰਨ ਕਰਉ ਨੈਨ ਅਵਿਲੋਕਨੋ॥**

ਇਸ ਸਿਮਰਨ ਦਾ ਮਹਾਤਮ ਦੱਸਦੇ ਹੋਏ ਲਿਖਦੇ ਹਨ ਕਿ ਇਸ ਨਾਲ ਜਗਤ ਤੋਂ ਪਾਰ ਉਤਾਰਾ ਹੋ ਜਾਂਦਾ ਹੈ:

**ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥**
**ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥**

4. **ਪਦ-ਸੇਵਨ ਜਾਂ ਚਰਨ ਸੇਵਾ:** ਭਗਤ ਗੁਰੂ ਦੀ ਚਰਨ ਸੇਵਾ ਵਿਚ ਖ਼ੁਸ਼ੀ ਮਹਿਸੂਸ ਕਰਦਾ ਹੈ। ਵਾਸਤਵ ਵਿਚ ਭਗਤ ਜਾਂ ਸਿੱਖ ਲਈ ਚਰਨ ਸੇਵਾ ਸਭ ਤੋਂ ਉੱਚਾ ਆਨੰਦ ਹੈ। ਭਗਤ ਲਈ ਅਵਸਰ ਵੀ ਹੈ ਪਿਆਰੇ ਦੇ ਨੇੜੇ ਹੋਣ ਦਾ। ਰਵਿਦਾਸ ਇਸ ਨੂੰ ਸਰੀਰ ਦੀ ਕੁਰਬਾਨੀ ਨਾਲੋਂ ਵੀ ਤਰਜੀਹ ਦੇਂਦੇ ਹਨ:

**ਚਰਣ ਨ ਛਾਡਉ ਸਰੀਰ ਕਲ ਜਾਈ॥**

ਚਰਨ ਸੇਵਾ ਨਿਮਰਤਾ ਦਾ ਭਾਵ ਵੀ ਪ੍ਰਗਟਾਉਂਦੀ ਹੈ। ਨਿਮਰਤਾ ਵਿਚ ਚਰਨਾਂ 'ਤੇ ਹੀ ਝੁਕੀਦਾ ਹੈ ਅਤੇ ਧੂੜੀ ਮੱਥੇ 'ਤੇ ਲਾਈਦੀ ਹੈ। ਸੇਵਾ ਅਤੇ ਸ਼ਰਧਾ ਦੀ ਭਾਵਨਾ ਨਾਲ ਪਰਮਾਤਮਾ ਜੋ ਨਿਰਾਕਾਰ ਹੈ, ਦੇ ਸੂਖਮ ਚਰਨਾਂ ਦਾ ਖ਼ਿਆਲ ਕਰ ਕੇ ਮਨ ਦੁਆਰਾ ਸੂਖਮ ਸੇਵਾ ਕਰ ਕੇ ਵੀ ਆਨੰਦ ਪ੍ਰਾਪਤ ਕਰਦਾ ਹੈ। ਰਵਿਦਾਸ ਜੀ ਸੂਖਮ ਚਰਨਾਂ ਦਾ ਆਪਣੇ ਹਿਰਦੇ ਉੱਤੇ ਨਿਵਾਸ ਕਰ ਲੈਂਦੇ ਹਨ:

**ਮਨੁ ਸੁ ਮਧੁਕਰ ਕਰਉ ਚਰਨ ਹਿਰਦੇ ਧਰਉ॥**

ਭਗਤ ਰਵਿਦਾਸ ਜੀ ਦੇ ਕਈ ਸ਼ਬਦਾਂ ਵਿਚ ਸੇਵਾ ਦੀ ਭਾਵਨਾ ਪ੍ਰਗਟਾਈ ਗਈ ਹੈ। ਉਹ ਜਿਥੇ ਵੀ ਹੋਣ ਉਥੇ ਹੀ ਸੇਵਾ ਕਰਨ ਵਿਚ ਲੀਨ ਰਹਿੰਦੇ ਹਨ। ਉਹਨਾਂ ਦੇ ਸ਼ਬਦਾਂ ਵਿਚ:

**ਜਹ ਜਹ ਜਾਉ ਤਹਾ ਤੇਰੀ ਸੇਵਾ॥**
**ਤੁਮ ਸੋ ਠਾਕੁਰੁ ਅਉਰੁ ਨ ਦੇਵਾ॥**

5. **ਅਰਚਨਾ:** ਅਰਚਨਾ ਤੋਂ ਭਾਵ ਹੈ ਪੂਜਾ-ਸਤਿਕਾਰ। ਸਗੁਣਧਾਰਾ ਦੇ ਭਗਤ, ਅਵਤਾਰਾਂ ਜਾਂ ਦੇਵਤਿਆਂ ਦੀਆਂ ਮੂਰਤੀਆਂ ਦੀ ਪੂਜਾ ਕਰਦੇ ਹਨ, ਪਰ ਨਿਰਗੁਣਧਾਰਾ ਦੇ ਸੰਤ ਪ੍ਰਭੂ ਦੀ ਮਨ ਕਰਕੇ ਸੂਖਮ ਪੂਜਾ ਦੀ ਭਾਵਨਾ ਵਿਅਕਤ ਕਰਦੇ ਹਨ। ਰਵਿਦਾਸ ਜੀ ਮਨ ਕਰਕੇ 'ਉਸ ਨੂੰ' ਸੇਵਦੇ ਹੋਏ ਵੀ ਕਹਿੰਦੇ ਹਨ ਕਿ ਮੈਂ ਤੇਰੀ ਅਰਚਾ ਨਹੀਂ ਕਰ ਸਕਿਆ:

**ਪੂਜਾ ਅਰਚਾ ਆਹਿ ਨ ਤੋਰੀ॥**
**ਕਹਿ ਰਵਿਦਾਸ ਕਵਨ ਗਤਿ ਮੋਰੀ॥**

6. **ਬੰਦਨਾ:** ਭਗਤ ਆਪਣੇ ਪਿਆਰੇ ਨੂੰ ਵਾਰ-ਵਾਰ ਨਮਸਕਾਰ ਕਰਦਾ ਹੈ, ਆਪਣੀ ਸ਼ਰਧਾ ਪ੍ਰਗਟਾਉਣ ਲਈ ਅਤੇ ਉਸ ਦੀ ਕ੍ਰਿਪਾ ਦਾ ਪਾਤਰ ਬਣਨ ਲਈ।

ਰਵਿਦਾਸ ਜੀ ਨੇ ਭਾਵੇਂ ਬੰਦਨਾ ਜਾਂ ਨਮਸਕਾਰ ਸ਼ਬਦ ਨਹੀਂ ਵਰਤੇ ਪਰ ਕਈ ਸ਼ਬਦਾਂ ਵਿਚ ਉਹਨਾਂ ਦੀ ਇਹ ਭਾਵਨਾ ਪ੍ਰਤੱਖ ਹੁੰਦੀ ਹੈ।

7. **ਦਾਸ ਭਾਵ** ਮਾਲਕ ਦੀ ਖ਼ੁਸ਼ੀ ਪ੍ਰਾਪਤ ਕਰਨ ਲਈ ਦਾਸਤਾ ਦੀ ਭਾਵਨਾ ਆਵੱਸ਼ਕ ਹੈ। ਸਵੈਚਤੁਰਤਾ ਤਿਆਗਣ ਨਾਲ ਮਾਲਕ ਦਿਆਲੂ ਹੁੰਦਾ ਹੈ। ਭਗਤ ਪਰਮਾਤਮਾ ਨਾਲ ਆਪਣਾ ਮਾਲਕ ਅਤੇ ਦਾਸ ਵਾਲਾ ਰਿਸ਼ਤਾ ਸਥਾਪਤ ਕਰਨਾ ਹੀ ਬਿਹਤਰ ਸਮਝਦਾ ਹੈ। ਭਗਤ ਜੀ ਦਾ ਨਾਮ 'ਰਵਿਦਾਸ' ਉਹਨਾਂ ਦੀ ਭਾਵਨਾ ਦਾ ਲਖਾਇਕ ਹੈ। ਦਾਸ ਜਾਂ ਜਨ ਸ਼ਬਦ ਉਹਨਾਂ ਨੇ ਆਪਣੀ ਬਾਣੀ ਵਿਚ ਕਈ ਥਾਵਾਂ 'ਤੇ ਵਰਤਿਆ ਹੈ:

- **ਕਹਿ ਰਵਿਦਾਸ ਉਦਾਸ ਦਾਸ**
  **ਮਤਿ ਜਨਮ ਮਰਨ ਭੈ ਭਾਗੀ ॥**
- **ਉਪਜਿਓ ਗਿਆਨੁ ਹੂਆ ਪਰਗਾਸ ॥**
  **ਕਰਿ ਕਿਰਪਾ ਲੀਨੇ ਕੀਟ ਦਾਸ ॥**

ਉਹ ਆਪਣੇ ਆਪ ਨੂੰ ਪ੍ਰਭੂ ਦੇ ਦਾਸਾਂ ਦਾ ਦਾਸ ਵੀ ਕਹਿੰਦੇ ਹਨ:

**ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ**
**ਤਿਨ ਤਨੈ ਰਵਿਦਾਸ ਦਾਸਨ ਦਾਸਾ ॥**

8. ਸਖਾ ਭਾਵ: ਪਰਮਾਤਮਾ ਪ੍ਰਤਿ ਸਖਾ ਜਾਂ ਮਿੱਤਰਤਾ ਦੀ ਭਾਵਨਾ ਪ੍ਰਗਟਾਉਣੀ ਉਸ ਦੀ ਨੇੜਤਾ ਦੀ ਸੂਚਕ ਹੈ। ਪਰ ਰਵਿਦਾਸ ਬਾਣੀ ਵਿਚ ਇਸ ਦੀ ਥਾਂ ਕੰਤ-ਪਤਨੀ ਵਾਲਾ ਰਿਸ਼ਤਾ ਪ੍ਰਗਟਾਇਆ ਗਿਆ ਹੈ। ਸੁਹਾਗਣ ਜਾਂ ਇਕ ਚੰਗੀ ਪਤਨੀ ਬਣ ਕੇ ਕੰਤ-ਪ੍ਰਭੂ ਦੇ ਸੰਜੋਗ ਦਾ ਆਨੰਦ ਮਾਣਿਆ ਜਾਂਦਾ ਹੈ:

**ਸਹ ਕੀ ਸਾਰ ਸੁਹਾਗਨ ਜਾਨੈ ॥**
**ਤਜਿ ਅਭਿਮਾਨ ਸੁਖ ਰਲੀਆ ਮਾਨੈ ॥**

9. ਆਤਮ ਨਿਵੇਦਨ ਜਾਂ ਸ਼ਰਨ: ਆਤਮ ਨਿਵੇਦਨ ਤੋਂ ਭਾਵ ਹੈ ਪੂਰਨ ਤੌਰ 'ਤੇ ਆਪ ਤਿਆਗ ਕੇ ਪ੍ਰਭੂ ਦੀ ਸ਼ਰਨ ਵਿਚ ਆ ਜਾਣਾ। ਤਨ, ਮਨ ਤੇ ਧਨ ਸੌਂਪ ਕੇ ਉਸ ਦੀ ਆਗਿਆ ਨੂੰ ਮਿੱਠਾ ਕਰਕੇ ਮੰਨਣਾ ਇਸ ਰੂਪ ਦੀ ਭਾਵਨਾ ਹੈ। ਜਿਹੜਾ ਪੂਰਨ ਤੌਰ 'ਤੇ ਉਸ ਪ੍ਰਭੂ ਦੀ ਸ਼ਰਨ ਵਿਚ ਆਉਂਦਾ ਹੈ, ਉਸ ਨੂੰ ਉਹ ਤਰੁੱਠ ਕੇ ਕੰਠ ਲਾ ਲੈਂਦਾ ਹੈ। ਭਗਤੀ ਦੀ ਭਾਵਨਾ ਭਗਤ ਰਵਿਦਾਸ ਜੀ ਇਸ ਤਰ੍ਹਾਂ ਕਥਨ ਕਰਦੇ ਹਨ:

- **ਕਹਿ ਰਵਿਦਾਸ ਪਰਉ ਤੇਰੀ ਸਾਭਾ ॥**
- **ਤੁਮ ਸਰਨਾਗਤਿ ਰਾਜਾ ਰਾਮ ਚੰਦ**
  **ਕਹਿ ਰਵਿਦਾਸ ਚਮਾਰਾ ॥**
- **ਕਹਿ ਰਵਿਦਾਸ ਸਰਨਿ ਪ੍ਰਭ ਤੇਰੀ**
  **ਜਿਉ ਜਾਨਉ ਤਿਉ ਕਰ ਗਤਿ ਮੇਰੀ ॥**

ਸਾਰੇ ਜੀਵ ਉਸ ਦੀ ਸ਼ਰਨ ਵਿਚ ਆ ਕੇ ਹੀ ਕਾਮਨਾ ਦੀ ਪੂਰਤੀ ਕਰਦੇ ਹਨ:

**ਸਗਲ ਜੀਅ ਸਰਨਾਗਤੀ ਪ੍ਰਭੁ ਪੂਰਨ ਕਾਮ॥**

ਰਵਿਦਾਸ ਜੀ ਨੇ ਭਗਤੀ ਨੂੰ ਸਿਰਮੌਰ ਕਿਹਾ ਹੈ:

**ਪੰਡਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰ ਅਉਰ ਨ ਕੋਇ॥**

## ਸਾਧ ਸੰਗਤ

ਰਵਿਦਾਸ ਜੀ ਨੇ ਭਗਤੀ ਲਈ ਸਾਧ ਸੰਗਤ ਦੀ ਮਹੱਤਾ ਵੀ ਦਰਸਾਈ ਹੈ। ਆਪ ਅਨੁਸਾਰ ਸਾਧ ਸੰਗਤ ਬਿਨਾਂ ਮਨ ਵਿਚ ਪ੍ਰਭੂ ਲਈ ਪ੍ਰੇਮ ਉਤਪੰਨ ਨਹੀਂ ਹੁੰਦਾ ਤੇ ਪ੍ਰੇਮ ਬਿਨਾਂ ਭਗਤੀ ਨਹੀਂ ਹੁੰਦੀ:

**ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ**
**ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥**

ਇਸੇ ਲਈ ਉਹਨਾਂ ਸਾਧ ਸੰਗਤ ਨਾਲ ਹਮੇਸ਼ਾ ਇੰਜ ਜੁੜਨ ਲਈ ਕਿਹਾ ਹੈ ਜਿਵੇਂ ਸ਼ਹਿਦ ਦੀਆਂ ਮੱਖੀਆਂ ਸਹਿਦ ਦੇ ਛੱਤੇ ਨਾਲ:

**ਸਤ ਸੰਗਤਿ ਮਿਲਿ ਰਹੀਐ ਮਾਧਉ ਜਸੇ ਮਧੁਪ ਮਖੀਰਾ॥**

ਇਹ ਸੰਗਤ ਕਿਸ ਦੀ ਹੋਵੇ ? ਇਹ ਸਪੱਸ਼ਟ ਕਰਦੇ ਹੋਏ ਲਿਖਦੇ ਹਨ ਕਿ ਸੰਤਾਂ ਨਾਲ ਸੰਗਤ ਕਰਨੀ ਚਾਹੀਦੀ ਹੈ, ਕਿਉਂਕਿ ਸੰਤ ਪ੍ਰਭੂ ਦਾ ਹੀ ਰੂਪ ਹਨ। ਸੰਤ ਤੇ ਪਰਮਾਤਮਾ ਵਿਚ ਕੋਈ ਵਿੱਥ ਨਹੀਂ ਹੈ:

**ਸੰਤ ਤੁਝੀ ਤਨੁ ਸੰਗਤਿ ਪ੍ਰਾਨ॥**
**ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ॥੧॥... ...**
**ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਣੀ॥੨॥**
**ਅਉਰ ਇਕ ਮਾਗਉ ਭਗਤਿ ਚਿੰਤਾਮਣਿ॥**
**ਜਣੀ ਲਖਾਵਹੁ ਅਸੰਤ ਪਾਪੀ ਸਣਿ॥੩॥**
**ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ॥**
**ਸੰਤ ਅਨੰਤਹਿ ਅੰਤਰੁ ਨਾਹੀ॥੪॥੨॥**

## ਸਰਵ-ਸ੍ਰੇਸ਼ਟ ਮਾਰਗ

ਰਵਿਦਾਸ ਨੇ ਭਗਤੀ ਅਤੇ ਨਾਮ ਮਾਰਗ ਨੂੰ ਸਰਵ-ਸ਼੍ਰੇਸ਼ਟ ਦਰਸਾਇਆ ਹੈ। ਯੋਗ ਉਸ ਸਮੇਂ ਇਕ ਮਹੱਤਵਪੂਰਨ ਮਾਰਗ ਸੀ। ਯੋਗ ਸ਼ਬਦ ਸੰਸਕ੍ਰਿਤ ਦੀ 'ਯੁਜ' ਧਾਤੂ ਤੋਂ ਉਤਪੰਨ ਹੋਇਆ ਹੈ, ਜਿਸ ਦਾ ਅਰਥ ਹੈ ਜੁੜ ਜਾਣਾ। ਇਸ ਦਾ ਭਾਵ ਹੈ ਚਿੱਤ ਦਾ ਪ੍ਰਭੂ ਵਿਚ ਜੁੜਨਾ। ਯੋਗ ਵਿਚ ਅਨਹਦ ਨਾਦ ਸੁਣਨ ਲਈ ਕਈ ਸਰੀਰਕ ਕਿਰਿਆਵਾਂ ਕਰਨੀਆਂ ਪੈਂਦੀਆਂ ਹਨ ਅਤੇ ਕਈ ਬਿਰਤੀਆਂ ਨੂੰ ਮਾਰਨਾ ਪੈਂਦਾ ਹੈ। ਪਰਮਾਤਮਾ ਨੂੰ ਪ੍ਰਾਪਤ ਕਰਨ ਦੀ ਥਾਂ 'ਤੇ ਜੋਗੀ ਰਿਧੀਆਂ-ਸਿਧੀਆਂ ਦੇ

ਸੁਆਦਾਂ ਵਿਚ ਹੀ ਪਏ ਰਹਿੰਦੇ ਹਨ। ਉਹ ਇੰਦਰੀਆਂ ਦੇ ਵਿਕਾਰਾਂ ਨੂੰ ਰੋਕਣ ਲਈ ਸਖ਼ਤ ਕਿਰਿਆਵਾਂ ਕਰਦੇ ਹਨ। ਪਰ ਉਹਨਾਂ ਦਾ ਮਨ ਕਾਬੂ ਵਿਚ ਨਹੀਂ ਆਉਂਦਾ। ਰਵਿਦਾਸ ਜੀ ਲਿਖਦੇ ਹਨ ਕਿ ਪ੍ਰਭੂ ਦੀ ਯਾਦ ਤੋਂ ਬਿਨਾਂ ਮਨ ਨੂੰ ਵਿਕਾਰਾਂ ਤੋਂ ਰੋਕਣ ਦੇ ਅਨੇਕਾਂ ਯਤਨ ਕੀਤੇ ਜਾਣ ਤਾਂ ਵੀ ਭਟਕਣ ਦੀ ਇਹ ਫਾਹੀ ਟਾਲਿਆਂ ਟਲਦੀ ਨਹੀਂ। ਕਰਮ-ਕਾਂਡਾਂ ਨਾਲ ਪ੍ਰਭੂ ਦੀ ਪਿਆਰ ਭਰੀ ਯਾਦ ਹਿਰਦੇ ਵਿਚ ਪੈਦਾ ਨਹੀਂ ਹੋ ਸਕਦੀ। ਇਸੇ ਵਾਸਤੇ ਉਹ ਕਹਿੰਦੇ ਹਨ ਕਿ ਮੈਂ ਇਹਨਾਂ ਕਰਮ-ਕਾਂਡਾਂ ਤੋਂ ਉਪਰਾਮ ਰਹਿੰਦਾ ਹਾਂ :

**ਅਨਿਕ ਜਤਨ ਨਿਗ੍ਰਹ ਕੀਏ ਟਾਰਿ ਨ ਟਰੈ ਭ੍ਰਮ ਫਾਸ॥**
**ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ॥**

ਬਾਕੀ ਕਰਮ-ਕਾਂਡਾਂ ਦੀ ਵੀ ਉਹਨਾਂ ਵਿਰੋਧਤਾ ਕੀਤੀ। ਬ੍ਰਾਹਮਣ ਸ਼੍ਰੇਣੀ ਛੇ ਕਰਮਾਂ 'ਤੇ ਵਿਸ਼ੇਸ਼ ਬਲ ਦੇਂਦੀ ਹੈ। ਇਹ ਕਰਮ ਹਨ—ਯੱਗ ਕਰਨਾ ਤੇ ਕਰਾਉਣਾ, ਵੇਦ ਪੜ੍ਹਨੇ ਤੇ ਪੜ੍ਹਾਉਣੇ, ਦਾਜ ਲੈਣਾ ਅਤੇ ਦਾਜ ਦੇਣਾ। ਪਰਾਸ਼ੁਰ ਰਿਖੀ ਨੇ ਛੇ ਕਰਮ ਦੱਸੇ ਹਨ—ਸੰਧਿਆ ਇਸ਼ਨਾਨ, ਜਪ-ਤਪ, ਤੀਰਥ ਯਾਤਰਾ, ਸੰਨਿਆਸ, ਮੰਤਰ ਸਾਧਨ ਤੇ ਦੇਵ ਪੂਜਾ। ਯੋਗ ਮਤ ਨੇ ਵੀ ਛੇ ਕਰਮ ਉਚਿਤ ਦੱਸੇ ਹਨ। ਇਹ ਹਨ—ਧੋਤੀ, ਨੇਤ੍ਰੀ, ਵਸਤੀ, ਤ੍ਰਾਟਕ, ਨਿਉਲੀ ਅਤੇ ਭਨਤਾ। ਰਵਿਦਾਸ ਜੀ ਅਨੁਸਾਰ ਇਹ ਕਰਮ-ਕਾਂਡ ਪਰਮਾਤਮਾ ਦੀ ਪ੍ਰਾਪਤੀ ਦਾ ਮਾਰਗ ਨਹੀਂ। ਇਹੋ ਕਾਰਨ ਹੈ ਕਿ ਉਹਨਾਂ ਨੇ ਵੇਦਾਂ ਦੇ ਦੱਸੇ ਕਰਮਾਂ 'ਤੇ ਸੰਦੇਹ ਪ੍ਰਗਟ ਕੀਤਾ ਹੈ। ਉਹਨਾਂ ਅਨੁਸਾਰ ਵੇਦ ਵਿਚ ਦਰਸਾਏ ਕਰਮ ਮੁਕਤੀ ਦਾ ਰਾਹ ਨਹੀਂ :

**ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ॥**
**ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ॥**
**ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ॥**
**ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ॥**

ਸਹੀ ਮਾਰਗ ਭਗਤੀ ਮਾਰਗ ਹੈ। ਉਹਨਾਂ ਨੇ ਭਗਤੀ ਤੋਂ ਸੱਖਣੇ ਅਮੀਰ ਲੋਕਾਂ ਨੂੰ ਚੰਡਾਲ ਕਿਹਾ ਹੈ :

**ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ॥**
**ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ॥**

ਰਵਿਦਾਸ ਜੀ ਤੀਰਥ ਇਸ਼ਨਾਨ ਕਰਨ ਨੂੰ ਹਾਥੀ ਦੇ ਇਸ਼ਨਾਨ ਵਾਂਗ ਬਾਹਰਮੁਖੀ ਕਰਾਰ ਦਿੰਦੇ ਹਨ। ਪੰਡਿਤ ਤੀਰਥ ਇਸ਼ਨਾਨ 'ਤੇ ਜ਼ੋਰ ਦੇਂਦੇ ਹਨ ਪਰ ਤੀਰਥ ਇਸ਼ਨਾਨ ਨਾਲ ਤਾਂ ਬਾਹਰਲਾ ਪਾਸਾ ਹੀ ਧੋਇਆ ਜਾਂਦਾ ਹੈ ਪਰ ਮਨ ਅੰਦਰ ਕਈ ਪ੍ਰਕਾਰ ਦੇ ਵਿਕਾਰ ਉਵੇਂ ਹੀ ਟਿਕੇ ਰਹਿੰਦੇ ਹਨ। ਇਸ ਲਈ ਤੀਰਥ ਇਸ਼ਨਾਨ ਕਿਵੇਂ ਪਵਿੱਤਰ ਹੋ ਸਕਦਾ ਹੈ? ਇਹ ਸੁੱਚ ਤਾਂ ਹਾਥੀ ਦੇ ਇਸ਼ਨਾਨ ਕਰਨ ਵਾਂਗ ਹੈ :

**ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ॥**

ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥

ਇਸੇ ਤਰ੍ਹਾਂ ਕਰਮ-ਕਾਂਡੀ ਬ੍ਰਾਹਮਣ ਪੂਜਾ 'ਤੇ ਜ਼ੋਰ ਦੇਂਦੇ ਹਨ, ਪਰ ਰਵਿਦਾਸ ਜੀ ਕਹਿੰਦੇ ਹਨ ਕਿ ਲੋਕ ਆਪਣੇ ਵੱਲੋਂ ਸੁੱਚਾ ਜਲ, ਦੁੱਧ, ਫੁੱਲ ਆਦਿ ਵਸਤੂਆਂ ਨਾਲ ਦੇਵੀ-ਦੇਵਤਿਆਂ ਦੀ ਪੂਜਾ ਕਰ ਕੇ ਉਹਨਾਂ ਨੂੰ ਪ੍ਰਸੰਨ ਕਰਨ ਦਾ ਜਤਨ ਕਰਦੇ ਹਨ, ਪਰ ਇਹ ਵਸਤੂਆਂ ਤਾਂ ਪਹਿਲਾਂ ਹੀ ਜੂਠੀਆਂ ਹੁੰਦੀਆਂ ਹਨ। ਦੁੱਧ ਵੱਛੇ ਨੇ ਥਣਾਂ ਤੋਂ ਹੀ ਜੂਠਾ ਕੀਤਾ ਹੁੰਦਾ ਹੈ, ਫੁੱਲ ਭੌਰੇ ਨੇ ਤੇ ਜਲ ਮੱਛੀ ਨੇ ਖ਼ਰਾਬ ਕੀਤਾ ਹੁੰਦਾ ਹੈ। ਇਸ ਲਈ ਇਹ ਤਿੰਨੇ ਭੇਟ ਕਰਨ ਯੋਗ ਨਹੀਂ:

ਦੂਧੁ ਤ ਬਛਰੈ ਥਨਹੁ ਬਿਟਾਰਿਓ ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨ ਫੂਲੁ ਅਨੂਪੁ ਨ ਪਾਵਉ ॥

ਪੂਜਾ ਦੀਆਂ ਬਾਕੀ ਵਸਤੂਆਂ ਚੰਦਨ, ਧੂਪ, ਦੀਪ, ਨੈਵੇਦਾ ਵੀ ਜੂਠੀਆਂ ਹੁੰਦੀਆਂ ਹਨ। ਚੰਦਨ ਦੇ ਬੂਟਿਆਂ ਨੂੰ ਸੱਪ ਚੰਬੜੇ ਹੁੰਦੇ ਹਨ। ਧੂਪ, ਦੀਪ ਤੇ ਨੈਵੇਦਾ ਸੁਗੰਧੀ ਆ ਜਾਣ ਕਰਕੇ ਜੂਠੇ ਹੁੰਦੇ ਹਨ। ਰਵਿਦਾਸ ਜੀ ਪ੍ਰਸ਼ਨ ਕਰਦੇ ਹਨ ਕਿ ਮੈਂ ਤੇਰੀ ਪੂਜਾ ਕਿਵੇਂ ਕਰਾਂ ? ਕਿਉਂਕਿ ਪੂਜਾ ਦੀਆਂ ਸਾਰੀਆਂ ਵਸਤੂਆਂ ਜੂਠੀਆਂ ਹਨ:

ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥
ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥
ਧੂਪ ਦੀਪ ਨਈਬੇਦਹਿ ਬਾਸਾ ॥
ਕੈਸੇ ਪੂਜ ਕਰਹਿ ਤੇਰੀ ਦਾਸਾ ॥

ਰਵਿਦਾਸ ਜੀ ਨਿਰੰਕਾਰ ਨੂੰ ਮੰਨਦੇ ਸਨ। ਉਹ ਮੂਰਤੀ ਪੂਜਾ ਦੇ ਵਿਰੁੱਧ ਸਨ। ਇਸ ਲਈ ਉਪਰੋਕਤ ਸ਼ਬਦ ਵਿਚ ਅੱਗੇ ਸਪੱਸ਼ਟ ਕਰਦੇ ਹਨ ਕਿ ਉਹ ਪਰਮਾਤਮਾ ਨੂੰ ਸਤਿਗੁਰੂ ਦੀ ਮਿਹਰ ਨਾਲ ਤਨ-ਮਨ ਪੂਜਾ ਵਜੋਂ ਭੇਟ ਕਰ ਕੇ ਪ੍ਰਾਪਤ ਕਰਨਾ ਚਾਹੁੰਦੇ ਹਨ:

ਤਨੁ ਮਨੁ ਅਰਪਉ ਪੂਜ ਚਰਾਵਉ ॥
ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥

ਪੂਜਾ ਵਾਂਗ ਦੇਵਤਿਆਂ ਦੀ ਮੂਰਤੀਆਂ ਅੱਗੇ ਆਰਤੀ ਵੀ ਕੀਤੀ ਜਾਂਦੀ ਹੈ। ਮੂਰਤੀ ਅੱਗੇ ਥਾਲ ਵਿਚ ਰੱਖੇ ਜਗਦੇ ਦੀਵੇ ਘੁਮਾ ਕੇ ਪੂਜਾ ਕਰਨ ਨੂੰ ਆਰਤੀ ਕਿਹਾ ਜਾਂਦਾ ਹੈ। ਦੀਵਿਆਂ ਦੇ ਨਾਲ ਫੁੱਲ ਆਦਿ ਵੀ ਰੱਖੇ ਜਾਂਦੇ ਹਨ ਅਤੇ ਚੰਦਨ, ਅਗਰਬੱਤੀ ਆਦਿ ਸੁਗੰਧੀਆਂ ਦੀ ਧੁਖਾਈਆਂ ਜਾਂਦੀਆਂ ਹਨ। ਹਿੰਦੂ ਮਤ ਅਨੁਸਾਰ ਚਾਰ-ਚਾਰ ਵਰਨਾਂ ਅੱਗੇ, ਦੋ ਵਾਰੀ ਨਾਭੀ 'ਤੇ, ਇਕ ਵਾਰ ਮੂੰਹ ਅਤੇ ਸੱਤ ਵਾਰ ਸਾਰੇ ਸਰੀਰ ਉੱਤੇ ਦੀਵੇ ਘੁਮਾਉਣੇ ਚਾਹੀਦੇ ਹਨ ਅਤੇ ਦੀਵਿਆਂ ਦੀ ਗਿਣਤੀ ਇਕ

ਤੋਂ ਸੌ ਤੀਕ ਹੋ ਸਕਦੀ ਹੈ। ਦੀਵੇ ਘੁਮਾਉਣ ਦੇ ਨਾਲ ਦੇਵੀ-ਦੇਵਤੇ ਦੇ ਭਜਨ ਵੀ ਗਾਏ ਜਾਂਦੇ ਹਨ। ਭਗਤ ਰਵਿਦਾਸ ਜੀ ਨੇ ਇਸ ਕਰਮ-ਕਾਂਡੀ ਆਰਤੀ ਨੂੰ ਅਪ੍ਰਵਾਨ ਕੀਤਾ ਹੈ ਤੇ ਕਿਹਾ ਹੈ ਕਿ ਅਸਲ ਆਰਤੀ ਪਰਮਾਤਮਾ ਦਾ ਨਾਮ ਹੈ। ਰਾਗ ਧਨਾਸਰੀ ਵਿਚ ਉਚਾਰੇ ਸ਼ਬਦ ਤੋਂ ਰਵਿਦਾਸ ਜੀ ਦੀ ਭਗਤੀ ਭਾਵਨਾ ਸਪੱਸ਼ਟ ਹੋ ਜਾਂਦੀ ਹੈ ਕਿ ਉਹਨਾਂ ਦਾ ਕੇਵਲ ਨਾਮ ਹੀ ਆਧਾਰ ਸੀ ਤੇ ਹਰੇਕ ਤਰ੍ਹਾਂ ਦੇ ਕਰਮ-ਕਾਂਡ ਦਾ ਉਹਨਾਂ ਵਿਰੋਧ ਕੀਤਾ। ਉਹਨਾਂ ਦਾ ਕਹਿਣਾ ਹੈ ਕਿ ਪਰਮਾਤਮਾ ਦਾ ਨਾਮ ਹੀ ਆਰਤੀ ਹੈ। ਹਰਿ ਦੇ ਨਾਂ ਬਿਨਾਂ ਸਾਰੇ ਅਡੰਬਰ ਕੂੜੇ ਹਨ:

**ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥**
**ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥**

ਆਰਤੀ ਲਈ ਪੰਡਿਤ ਇਸ਼ਨਾਨ ਕਰ ਕੇ ਆਸਣ ਉੱਤੇ ਬੈਠ ਕੇ ਸਿਲ ਉੱਤੇ ਚੰਦਨ ਘਸਾਉਂਦਾ ਹੈ ਤੇ ਕੇਸਰ ਘੋਲ ਕੇ ਮੂਰਤੀ ਉੱਤੇ ਛਿੜਕਦਾ ਹੈ। ਤੇਲ ਵੱਟੀ ਪਾ ਕੇ ਦੀਵੇ ਜਗਾਉਂਦਾ ਹੈ ਤੇ ਮੂਰਤੀ ਦੇ ਗਲ ਵਿਚ ਪਾਉਣ ਲਈ ਧਾਗੇ ਵਿਚ ਪਰੋ ਕੇ ਫੁੱਲਾਂ ਦੀ ਮਾਲਾ ਬਣਾਉਂਦਾ ਹੈ। ਫਿਰ ਉਹ ਚੌਰ ਝੁਲਾਉਂਦਾ ਹੈ, ਪਰ ਰਵਿਦਾਸ ਜੀ ਪਰਮਾਤਮਾ ਨੂੰ ਸੰਬੋਧਨ ਕਰ ਕੇ ਕਹਿੰਦੇ ਹਨ ਕਿ ਮੇਰੇ ਲਈ ਤੇਰਾ ਨਾਮ ਹੀ ਆਸਣ ਹੈ, ਤੇਰਾ ਨਾਮ ਹੀ ਸਿਲ ਹੈ, ਤੇਰਾ ਨਾਮ ਹੀ ਕੇਸਰ ਹੈ, ਜਿਸ ਦਾ ਮੈਂ ਛਿੱਟਾ ਦੇਂਦਾ ਹਾਂ। ਤੇਰਾ ਨਾਮ ਹੀ ਪਾਣੀ ਹੈ ਤੇ ਤੇਰਾ ਨਾਮ ਹੀ ਚੰਦਨ ਹੈ। ਇਸ ਨਾਮ-ਰੂਪੀ ਚੰਦਨ ਨੂੰ ਨਾਮ-ਰੂਪੀ ਪਾਣੀ ਨਾਲ ਰਗੜ ਕੇ ਮੈਂ ਤੇਰੇ ਮੱਥੇ ਉੱਤੇ ਲਾਉਂਦਾ ਹਾਂ। ਤੇਰਾ ਨਾਮ ਹੀ ਦੀਵਾ ਹੈ। ਨਾਮ ਹੀ ਵੱਟੀ ਹੈ। ਨਾਮ ਹੀ ਤੇਲ ਹੈ। ਤੇਰੇ ਨਾਮ ਦੀ ਜੋਤਿ ਮੈਂ ਜਗਾਈ ਹੈ, ਜਿਸ ਦੀ ਰੌਸ਼ਨੀ ਨਾਲ ਸਾਰੇ ਭਵਨਾਂ ਵਿਚ ਚਾਨਣ ਹੋ ਗਿਆ ਹੈ। ਤੇਰਾ ਨਾਮ ਹੀ ਧਾਗਾ ਹੈ ਤੇ ਤੇਰਾ ਨਾਮ ਹੀ ਫੁੱਲਾਂ ਦੀ ਮਾਲਾ ਹੈ। ਹੋਰ ਸਾਰੀ ਬਨਸਪਤੀ ਜੂਠੀ ਹੈ। ਉਹਨਾਂ ਦਾ ਕਹਿਣਾ ਹੈ ਕਿ ਹੇ ਪਰਮਾਤਮਾ! ਇਹ ਕੁਦਰਤ ਤਾਂ ਤੇਰੀ ਹੀ ਪੈਦਾ ਕੀਤੀ ਹੋਈ ਹੈ, ਇਸ ਵਿਚ ਮੈਂ ਤੇਰੇ ਅੱਗੇ ਕੀ ਰੱਖਾਂ? ਨਾਮ ਰੂਪੀ ਚੌਰ ਹੀ ਤੇਰੇ ਉੱਤੇ ਝੁਲਾਉਂਦਾ ਹਾਂ:

**ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ**
**ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥**
**ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ**
**ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥**
**ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ**
**ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥**
**ਨਾਮ ਤੇਰੇ ਕੀ ਜੋਤਿ ਲਗਾਈ**
**ਭਇਓ ਉਜਿਆਰੋ ਭਵਨ ਸਗਲਾਰੇ ॥੨॥**
**ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ**

**ਭਾਰ ਅਠਾਰਹ ਸਗਲ ਜੂਠਾਰੇ ॥**
**ਤੇਰੋ ਕੀਆ ਤੁਝਹਿ ਕਿਆ ਅਰਪਉ**
**ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥**

ਅੰਤ ਵਿਚ ਕਹਿੰਦੇ ਹਨ ਕਿ ਹੇ ਪ੍ਰਭੂ ! ਤੇਰਾ ਨਾਮ ਹੀ ਮੇਰੇ ਲਈ ਤੇਰੀ ਆਰਤੀ ਹੈ ਤੇ ਤੇਰੇ ਸਦਾ ਕਾਇਮ ਰਹਿਣ ਵਾਲੇ ਨਾਮ ਦਾ ਹੀ ਭੋਗ ਮੈਂ ਤੈਨੂੰ ਲਾਉਂਦਾ ਹਾਂ :

**ਕਹੈ ਰਵਿਦਾਸੁ ਨਾਮੁ ਤੇਰੋ ਆਰਤੀ**
**ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥**

ਉਪਰੋਕਤ ਚਰਚਾ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਭਗਤ ਰਵਿਦਾਸ ਜੀ ਨੇ ਭਗਤੀ ਮਾਰਗ ਨੂੰ ਸਭ ਤੋਂ ਸ੍ਰੇਸ਼ਟ ਕਰਾਰ ਦਿੱਤਾ ਹੈ। ਕਰਮ-ਕਾਂਡਾਂ ਦੀ ਨਿਖੇਧੀ ਕਰਦੇ ਹੋਏ ਨਾਮ ਸਿਮਰਨ 'ਤੇ ਜ਼ੋਰ ਦਿੱਤਾ ਹੈ। ਪਰਮਾਤਮਾ ਦਾ ਸਿਮਰਨ ਕਰਨ ਨਾਲ ਹੀ ਮੁਕਤੀ ਮਿਲਦੀ ਹੈ ਤੇ ਨਰਕਾਂ ਤੋਂ ਛੁਟਕਾਰਾ ਮਿਲਦਾ ਹੈ। ਇੰਜ ਭਗਤੀ ਲਹਿਰ ਨੂੰ ਅੱਗੇ ਖੜਨ ਵਿਚ ਉਹਨਾਂ ਦਾ ਵਿਸ਼ੇਸ਼ ਯੋਗਦਾਨ ਹੈ।

## ਹਵਾਲੇ ਅਤੇ ਟਿੱਪਣੀਆਂ


1. ਦਲੀਪ ਸਿੰਘ ਦੀਪ, **ਸਾਧਨ ਮੇਂ ਰਵਿਦਾਸ ਸੰਤ**, ਪੰਨੇ 27-28.
2. **ਉਹੀ**, ਪੰਨੇ 28-29.
3. ਦਲੀਪ ਸਿੰਘ ਦੀਪ, 'ਗੁਰੂ ਰਵਿਦਾਸ ਜੀ ਦੀ ਭਗਤੀ ਭਾਵਨਾ', **ਪੰਜਾਬੀ ਦੁਨੀਆ** (ਗੁਰੂ ਰਵਿਦਾਸ ਵਿਸ਼ੇਸ਼ ਅੰਕ), ਪੰਨੇ 101-107.

# ਸਮਾਜਿਕ ਜੀਵਨ ਦਾ ਚਿਤਰਨ

## ਸਮਾਜਿਕ ਦਸ਼ਾ

ਮੱਧਕਾਲ ਦਾ ਸੰਤ-ਸਾਹਿਤ ਪ੍ਰਧਾਨ ਰੂਪ ਵਿਚ ਧਾਰਮਿਕ ਸਾਹਿਤ ਹੈ, ਪਰੰਤੂ ਉਸ ਦਾ ਧਾਰਮਿਕ ਰੂਪ ਜਨਤਾ ਲਈ ਲਿਖਿਆ ਗਿਆ ਹੈ। ਇਸ ਵਿਸ਼ੇ ਵਿਚ ਤਾਂ ਕਿਸੇ ਨੂੰ ਵੀ ਮਤ-ਭੇਦ ਨਹੀਂ ਹੋਵੇਗਾ ਕਿ ਇਸ ਸਾਹਿਤ ਵਿਚ ਉਸ ਸਮੇਂ ਦੀਆਂ ਸਮਾਜਿਕ ਪ੍ਰਸਥਿਤੀਆਂ ਦੀ ਆਲੋਚਨਾ ਕੀਤੀ ਗਈ ਹੈ। ਬਹੁਤ ਲੰਮੇ ਸਮੇਂ ਤੋਂ ਪ੍ਰਚਲਿਤ ਧਾਰਮਿਕ ਵਿਸ਼ਵਾਸਾਂ, ਸਮਾਜਿਕ ਅਤੇ ਵਿਅਕਤਿਕ ਆਚਰਨ ਦੇ ਮਾਪ-ਦੰਡ ਅਥਵਾ ਭਿੰਨ-ਭਿੰਨ ਸੰਪਰਦਾਵਾਂ ਦੁਆਰਾ ਸਵੀਕਾਰ ਸਿਧਾਂਤਾਂ ਉਪਰ ਜਾਂ ਤਾਂ ਆਕ੍ਰਮਣ ਕੀਤਾ ਗਿਆ ਹੈ ਜਾਂ ਉਹਨਾਂ ਦੇ ਸੰਬੰਧ ਵਿਚ ਸ਼ੰਕਾ ਪ੍ਰਗਟ ਕੀਤੀ ਗਈ ਹੈ।[1] ਕਬੀਰ ਜੀ ਤੋਂ ਗੁਰੂ ਨਾਨਕ ਦੇਵ ਜੀ ਤੀਕ ਅਧਿਆਤਮਿਕ ਵਿਚਾਰਾਂ ਨੇ ਉੱਤਰ ਭਾਰਤ ਦੀ ਦੁਖਦੀ ਰਗ ਨੂੰ ਮਹਿਸੂਸ ਕੀਤਾ ਸੀ ਤੇ ਉਹ ਖ਼ੁਦ ਉਸ ਦੁੱਖ ਵਿਚੋਂ ਲੰਘੇ ਸਨ। ਮੱਧਕਾਲ ਵਿਚ ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ ਦੀਆਂ ਕੜੀਆਂ ਨੂੰ ਮਿਲਾਉਣ ਵਾਲੀ ਇਕ ਹੋਰ ਅਧਿਆਤਮਿਕ ਸ਼ਕਤੀ ਰਵਿਦਾਸ ਜੀ ਦੀ ਸ਼ਖ਼ਸੀਅਤ ਵਿਚ ਮੌਜੂਦ ਸੀ। ਇਹ ਸ਼ਕਤੀ ਭਾਰਤੀ ਸਮਾਜ ਵਿਚ ਧਰਮ ਅਤੇ ਕਰਮ ਦੇ ਵਿਗੜੇ ਅਰਥਾਂ ਨੂੰ ਨਿਸ਼ਾਨਾ ਬਣਾਉਂਦੀ ਹੋਈ ਨਵੀਂ ਸਮਾਜਿਕ ਚੇਤਨਾ ਉਜਾਗਰ ਕਰਨ ਵਿਚ ਲੱਗੀ ਹੋਈ ਸੀ। ਉਹ ਅਧਿਆਤਮਿਕ ਮਾਰਗ ਦੇ ਅਨੁਭਵੀ ਜੀਵ ਸਨ, ਸਚਾਈ ਨੂੰ ਜਾਣਦੇ ਪਰਖਦੇ ਸਨ, ਇਸ ਲਈ ਸਮਾਜ ਦੀ ਅਸਲੀਅਤ ਦੀ ਮੁੜ ਸਥਾਪਨਾ ਅਤੇ ਜਨਤਾ ਵਿਚ ਧਰਮ ਅਤੇ ਕਰਮ ਵੱਲ ਪ੍ਰੇਮ ਭਾਵਨਾ ਦੀ ਜਾਗ੍ਰਿਤੀ ਕਰਵਾਉਣਾ ਆਪਣਾ ਫ਼ਰਜ਼ ਸਮਝਦੇ ਸਨ।[2] ਭਾਵੇਂ ਰਵਿਦਾਸ ਜੀ ਨੇ ਸਿੱਧੇ ਰੂਪ ਵਿਚ ਉਸ ਸਮੇਂ ਦੀ ਸਮਾਜਿਕ ਅਵਸਥਾ ਦਾ ਵਰਣਨ ਨਹੀਂ ਕੀਤਾ, ਪਰ ਉਹਨਾਂ ਦੀ ਬਾਣੀ ਤੋਂ ਸਾਨੂੰ ਉਸ ਸਮੇਂ ਦੀ ਸਮਾਜਿਕ ਤਸਵੀਰ ਸਪੱਸ਼ਟ ਹੋ ਜਾਂਦੀ ਹੈ।

**ਵਰਗ ਵੰਡ :** ਰਵਿਦਾਸ ਜੀ ਸਮੇਂ ਹਿੰਦੂ ਧਰਮ ਵਿਚ ਬਹੁਤ ਕੁਰੀਤੀਆਂ ਆ ਚੁੱਕੀਆਂ ਸਨ। ਹਿੰਦੂ ਚਾਰ ਵਰਣਾਂ ਵਿਚ ਵੰਡੇ ਜਾ ਚੁੱਕੇ ਸਨ। ਵੱਖ-ਵੱਖ ਜ਼ਾਤੀਆਂ ਨੂੰ ਵੱਖ-ਵੱਖ ਕੰਮ ਵੰਡੇ ਹੋਏ ਸਨ। ਬ੍ਰਾਹਮਣ ਸ਼੍ਰੇਣੀ ਪੜ੍ਹਨ-ਲਿਖਣ ਤੇ ਧਾਰਮਿਕ ਕਾਰਜ ਕਰਦੀ ਸੀ ਤੇ ਸਰਵ-ਸ੍ਰੇਸ਼ਟ ਅਖਵਾਉਂਦੀ ਸੀ। ਖੱਤਰੀ ਜਾਤੀ ਨੂੰ ਰੱਖਿਆ, ਵੈਸ਼ ਜਾਤੀ

ਨੂੰ ਖੇਤੀਬਾੜੀ ਦਾ ਕਾਰਜ ਸੌਂਪਿਆ ਗਿਆ ਸੀ। ਸ਼ੂਦਰ ਜਾਤੀ ਦਾ ਕੰਮ ਇਹਨਾਂ ਤਿੰਨਾਂ ਅਖੌਤੀ ਉੱਚ-ਵਰਗਾਂ ਦੀ ਸੇਵਾ ਕਰਨਾ ਸੀ। ਇਸ ਜਾਤੀ ਦੇ ਲੋਕਾਂ ਦੀ ਹਾਲਤ ਬਹੁਤ ਮਾੜੀ ਸੀ। ਨੀਵੀਂ ਜਾਤੀ ਦੇ ਹੋਣ ਕਰਕੇ ਬਾਕੀ ਜਾਤੀਆਂ ਦੇ ਲੋਕ ਉਹਨਾਂ ਨੂੰ ਨਫ਼ਰਤ ਦੀ ਭਾਵਨਾ ਨਾਲ ਵੇਖਦੇ ਸਨ। ਹਿੰਦੂ ਹੋਣ ਕਰਕੇ ਮੁਸਲਮਾਨ ਵੀ ਉਹਨਾਂ ਨੂੰ ਚੰਗਾ ਨਹੀਂ ਸਮਝਦੇ ਸਨ। ਇਸ ਲਈ ਉਹਨਾਂ ਦਾ ਸ਼ੋਸ਼ਣ ਵੱਡੀ ਪੱਧਰ 'ਤੇ ਹੋ ਰਿਹਾ ਸੀ। ਉਹਨਾਂ ਨੂੰ ਨਾ ਬ੍ਰਾਹਮਣ, ਨਾ ਰਾਜੇ ਤੇ ਨਾ ਹੀ ਮੁਸਲਮਾਨ ਹਾਕਮ ਚੰਗੇ ਲੱਗਦੇ ਸਨ। ਇਸ ਦਾ ਸਿੱਟਾ ਅਧਿਆਤਮਿਕ ਸੰਸਕ੍ਰਿਤਿਕ ਵਿਦਰੋਹ ਵਿਚ ਨਿਕਲਿਆ, ਜਿਸ ਨੂੰ ਅਸੀਂ ਭਗਤੀ ਅੰਦੋਲਨ ਕਹਿੰਦੇ ਹਾਂ। ਭਗਤੀ ਅੰਦੋਲਨ ਦੇ ਸਾਰੇ ਸੰਚਾਲਕ ਨਿਮਨ-ਵਰਗ ਵਿਚੋਂ ਸਨ। ਉਹਨਾਂ ਨੇ ਸਮਾਜਿਕ ਕੁਰੀਤੀਆਂ ਵਿਰੁੱਧ ਆਵਾਜ਼ ਉਠਾਈ ਤੇ ਸਮਾਜ ਵ੍ਹਿਚ ਸੁਧਾਰ ਲਿਆਉਣ ਦਾ ਜਤਨ ਕੀਤਾ।

ਰਵਿਦਾਸ ਜੀ ਨੀਵੀਂ ਜਾਤ ਵਿਚੋਂ ਹੋਣ ਕਰਕੇ ਘ੍ਰਿਣਾ ਦਾ ਪਾਤਰ ਬਣੇ। ਉਹਨਾਂ ਦੀ ਬਾਣੀ ਵਿਚ ਕਈ ਹਵਾਲੇ ਮਿਲਦੇ ਹਨ, ਜਿਨ੍ਹਾਂ ਤੋਂ ਉਸ ਸਮੇਂ ਦੇ ਊਚ-ਨੀਚ ਦਾ ਪਤਾ ਲੱਗਦਾ ਹੈ। ਉਹਨਾਂ ਦੀ ਬਾਣੀ ਵਿਚ ਚਮਾਰ ਸ਼ਬਦ ਵਾਰ-ਵਾਰ ਆਉਂਦਾ ਹੈ, ਪਰ ਉਹਨਾਂ ਨੇ ਇਹ ਸਿੱਧ ਕੀਤਾ ਹੈ ਕਿ ਪ੍ਰਭੂ-ਭਗਤੀ ਦੇ ਰਸਤੇ ਵਿਚ ਜਾਤ-ਪਾਤ ਕੋਈ ਰੁਕਾਵਟ ਨਹੀਂ। ਪਰਮਾਤਮਾ ਦੀ ਨਜ਼ਰ ਵਿਚ ਸਭ ਵਿਅਕਤੀ ਇਕੋ ਜਿਹੇ ਹਨ :

- ਮੇਰੇ ਰਮਈਏ ਰੰਗ ਮਜੀਠ ਕਾ ਕਹਿ ਰਵਿਦਾਸ ਚਮਾਰਾ ॥
- ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰ ॥
- ਬ੍ਰਾਹਮਣ ਵੈਸ ਸੂਦ ਅਰ ਖਤਰੀ<br>ਡੋਮ ਚੰਡਾਲ ਮਲੇਸ਼ ਮਨ ਸੋਇ ॥<br>ਹੋਇ ਪੁਨੀਤ ਭਗਵੰਤ ਭਜਨ ਤੇ<br>ਆਪਿ ਤਾਰਿ ਤਰੇ ਕੁਲ ਦੋਇ ॥
- ਜਾਤੀ ਓਛਾ ਪਾਤੀ ਓਛਾ ਓਛਾ ਜਨਮ ਹਮਾਰਾ ॥<br>ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥
- ਕਹਿ ਰਵਿਦਾਸ ਜੋ ਜਪੈ ਨਾਮੁ<br>ਤਿਸ ਜਾਤਿ ਨ ਜਨਮੁ ਨ ਜੋਨਿ ਕਾਮੁ ॥

ਰਵਿਦਾਸ ਜੀ ਅਨੁਸਾਰ ਇਕ ਜਾਤ ਦੀਆਂ ਅੱਗੋਂ ਕਈ ਜਾਤਾਂ ਬਣ ਗਈਆਂ ਸਨ ਤੇ ਉਹਨਾਂ ਵਿਚ ਆਪਸੀ ਸਾਂਝ ਨਹੀਂ ਸੀ। ਇਹਨਾਂ ਵਿਚ ਵੀ ਵਿਤਕਰਾ ਸੀ। ਇਸ ਨਾਲ ਭਾਰਤੀ ਅਖੰਡਤਾ ਨੂੰ ਭਾਰੀ ਸੱਟ ਵੱਜੀ :

ਜਾਤ ਪਾਤ ਮੇਂ ਜਾਤ ਹੈ ਜਿਉਂ ਕੇਲਨ ਮੇਂ ਪਾਤ ॥<br>ਰਵਿਦਾਸ ਨ ਮਾਨਸ ਜੜ ਸਕੇ ਜਉਂ ਲਉਂ ਜਾਤ ਨਜਾਤ ॥

ਸਮਾਜ ਵਿਚ ਵਿਆਪਕ ਜੀਵਨ ਅਤੇ ਜਗਤ ਸੰਬੰਧੀ ਉਸ ਸਮੇਂ ਦੀਆਂ

ਧਾਰਨਾਵਾਂ ਰਵਿਦਾਸ ਬਾਣੀ ਵਿਚ ਮੁਖਰਿਤ ਹੋਈਆਂ ਹਨ। ਜੀਵਨ ਪ੍ਰਤੀ ਉਪਰਾਮਤਾ ਦਾ ਸੁਰ ਰਵਿਦਾਸ ਜੀ ਦੇ ਸਮੇਂ ਦੇ ਹਿੰਦੂ ਸਮਾਜ ਦੀ ਬਦਕਿਸਮਤੀ ਸੀ। ਮੁਸਲਮਾਨਾਂ ਦੇ ਰਾਜ ਦੀ ਸਥਾਪਨਾ ਮਗਰੋਂ, ਹਾਰੀ ਹੋਈ ਹਿੰਦੂ ਜਾਤੀ ਦਾ ਉਤਸ਼ਾਹ ਅਤੇ ਕਿਰਿਆਸ਼ੀਲਤਾ ਸਮਾਪਤ ਹੋ ਗਈ ਸੀ ਅਤੇ ਜੀਵਨ ਪ੍ਰਤੀ ਉਹਨਾਂ ਦਾ ਮੋਹ ਭੰਗ ਹੋ ਗਿਆ ਸੀ। ਹਿੰਦੀ ਭਗਤੀ ਸਾਹਿਤ ਦਾ ਉਦਭਵ ਹੀ ਹਿੰਦੂ ਜਾਤੀ ਦੀ ਇਸ ਹਾਰ ਦਾ ਸਿੱਟਾ ਸੀ। ਰਵਿਦਾਸ ਜੀ ਦੀ ਬਾਣੀ ਵਿਚ ਵੀ ਜੀਵਨ ਦੀ ਨਾਸ਼ਮਾਨਤਾ, ਮੌਤ ਦੀ ਸਚਾਈ, ਪਰਲੋਕ ਦੀ ਸੁਖ-ਭਰੀ ਕਲਪਨਾ ਅਤੇ ਸੰਸਾਰਕ ਵਸਤਾਂ ਦੀ ਸਾਰ-ਹੀਨਤਾ 'ਤੇ ਜ਼ੋਰ ਦਿੱਤਾ ਗਿਆ ਹੈ।[3]

**ਇਸਤਰੀ ਵਰਣਨ :** ਉਸ ਸਮੇਂ ਇਸਤਰੀ ਨੂੰ ਘਟੀਆ ਦਰਜਾ ਪ੍ਰਾਪਤ ਸੀ ਤੇ ਉਹ ਘ੍ਰਿਣਾ ਦਾ ਪਾਤਰ ਬਣੀ ਹੋਈ ਸੀ। ਭਗਤਾਂ ਨੇ ਪਰਮਾਤਮਾ ਨਾਲ ਪਿਆਰ ਸੰਬੰਧ ਸਥਾਪਤ ਕਰਨ ਲਈ ਪਤੀ-ਪਤਨੀ ਦੇ ਸੰਬੰਧ ਦਾ ਬਿੰਬ ਵਰਤਿਆ ਹੈ, ਜਿਥੋਂ ਉਹਨਾਂ ਦੇ ਇਸਤਰੀ ਪ੍ਰਤੀ ਸਤਿਕਾਰ ਦਾ ਪਤਾ ਲੱਗਦਾ ਹੈ। ਭਗਤ ਰਵਿਦਾਸ ਜੀ ਅਨੁਸਾਰ ਭਗਤ ਉਹ ਸੁਹਾਗਣ ਇਸਤਰੀਆਂ ਹਨ, ਜੋ ਹੰਕਾਰ ਦਾ ਪਰਦਾ ਆਪਣੇ ਅਤੇ ਪਤੀ ਪਰਮਾਤਮਾ ਵਿਚਕਾਰ ਉਸਰਨ ਨਹੀਂ ਦੇਂਦੀਆਂ। ਉਹ ਪਰਮਾਤਮਾ ਦੀ ਉਸਤਤਿ ਗਾਉਂਦੀਆਂ ਰਹਿੰਦੀਆਂ ਹਨ ਤੇ ਆਪਣਾ ਤਨ, ਮਨ, ਉਸ ਨੂੰ ਸਮਰਪਿਤ ਕਰ ਦੇਂਦੀਆਂ ਹਨ :

**ਸਹ ਕੀ ਸਾਰ ਸੁਹਾਗਨਿ ਜਾਨੈ ॥**
**ਤਜਿ ਅਭਿਮਾਨ ਸੁਖ ਰਲੀਆਂ ਮਾਨੈ ॥**
**ਤਨੁ ਮਨੁ ਦੇਇ ਨ ਅੰਤਰੁ ਰਾਖੈ ॥**
**ਅਵਰਾ ਦੇਖਿ ਨ ਸੁਨੈ ਅਭਾਖੈ ॥**

**ਲੋਕ ਜੀਵਨ :** ਰਵਿਦਾਸ ਜੀ ਦੀ ਬਾਣੀ ਦੇ ਪਿਛੋਕੜ ਵਿਚ ਲੋਕ-ਜੀਵਨ ਦੀ ਝਲਕ ਵੀ ਮਿਲਦੀ ਹੈ। ਜਿਵੇਂ ਮੱਛੀ ਖਾਣ ਦਾ ਰਿਵਾਜ ਸੀ :

**ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥**
**ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥**

ਇਸੇ ਤਰ੍ਹਾਂ ਸ਼ਰਾਬ ਪੀਣ ਦਾ ਹਵਾਲਾ ਵੀ ਮਿਲਦਾ ਹੈ :

**ਸੁਰਸਰੀ ਜਲਲ ਕ੍ਰਿਤ ਬਾਰੁਨੀ ਕੇ**
**ਸੰਤ ਜਨ ਕਰਤ ਨਹੀ ਪਨੈ ॥**

ਘਿਉ, ਦੁੱਧ, ਦਹੀਂ ਦਾ ਵੀ ਜ਼ਿਕਰ ਹੈ :

**ਘ੍ਰਿਤ ਕਾਰਨ ਦਧਿ ਮਥੈ ਸਇਆਨ ॥**

ਪਹਿਰਾਵੇ ਬਾਰੇ ਵੀ ਜਾਣਕਾਰੀ ਮਿਲਦੀ ਹੈ, ਜਿਵੇਂ ਲੋਕ ਪਗੜੀ ਬੰਨ੍ਹਦੇ ਸਨ :

**ਬੰਕੇ ਬਾਲ ਪਾਗ ਸਿਰ ਡੇਰੀ ॥**

## ਧਾਰਮਿਕ ਦਸ਼ਾ

ਕਰਮ-ਕਾਂਡ : ਰਵਿਦਾਸ ਜੀ ਦੇ ਸਮੇਂ ਲੋਕਾਈ ਕਰਮ-ਕਾਂਡਾਂ ਵਿਚ ਰੁਝੀ ਹੋਈ ਸੀ। ਸਾਧਕਾਂ ਵੱਲੋਂ ਆਪਣੇ ਇਸ਼ਟ ਨੂੰ ਖ਼ੁਸ਼ ਕਰਨ ਲਈ ਵੇਦਾਂ ਦੇ ਸਮੇਂ ਕਈ ਕਰਮ-ਕਾਂਡ ਆਰੰਭ ਹੋਏ। ਕੁਦਰਤ ਦੀਆਂ ਸ਼ਕਤੀਆਂ ਨੂੰ ਦੇਵਤੇ ਮੰਨ ਕੇ ਉਹਨਾਂ ਦੀ ਪੂਜਾ ਕੀਤੀ ਜਾਂਦੀ ਸੀ। ਵੱਡੇ-ਵੱਡੇ ਯੱਗ ਕੀਤੇ ਜਾਂਦੇ ਹਨ। ਇਹਨਾਂ ਕਰਮ-ਕਾਂਡਾਂ ਲਈ ਇਕ ਵਿਸ਼ੇਸ ਵਰਗ ਪੈਦਾ ਹੋ ਗਿਆ, ਜਿਨ੍ਹਾਂ ਨੂੰ ਬ੍ਾਹਮਣ ਕਿਹਾ ਜਾਣ ਲੱਗਾ। ਇਹਨਾਂ ਨੇ ਲੋਕਾਂ ਨੂੰ ਡਰਾਇਆ ਕਿ ਕੋਈ ਵੀ ਯੱਗ ਜਾਂ ਪੂਜਾ ਅਰਚਨਾ ਬ੍ਾਹਮਣ ਦੀ ਹਾਜ਼ਰੀ ਬਿਨਾਂ ਪੂਰੀ ਨਹੀਂ ਹੋ ਸਕਦੀ। ਬ੍ਾਹਮਣ ਜਾਤ ਆਪਣੇ ਆਪ ਨੂੰ ਸਭ ਤੋਂ ਉੱਤਮ ਅਖਵਾਉਣ ਲੱਗੀ ਤੇ ਉਸ ਨੇ ਬਾਕੀ ਜਾਤੀਆਂ ਨੂੰ ਆਪਣੇ ਸੇਵਕ ਦੇ ਤੌਰ 'ਤੇ ਪ੍ਰਸਤੁਤ ਕੀਤਾ। ਸਭ ਤੋਂ ਮਾੜੀ ਦਸ਼ਾ ਸ਼ੂਦਰਾਂ ਦੀ ਸੀ, ਜਿਨ੍ਹਾਂ ਦਾ ਕੰਮ ਸਿਰਫ਼ ਬਾਕੀ ਜਾਤੀਆਂ ਦੀ ਸੇਵਾ ਕਰਨਾ ਸੀ। ਉਹਨਾਂ ਨੂੰ ਘ੍ਰਿਣਾ ਨਾਲ ਵੇਖਿਆ ਜਾਂਦਾ ਸੀ। ਉਹਨਾਂ ਦੇ ਖੂਹ ਤੇ ਆਬਾਦੀਆਂ ਵੱਖਰੀਆਂ ਸਨ। ਉਹ ਕੋਈ ਧਰਮ-ਕਰਮ ਨਹੀਂ ਕਰ ਸਕਦੇ ਸਨ। ਜੇਕਰ ਕਿਸੇ ਸ਼ੂਦਰ ਦੇ ਕੰਨ ਵਿਚ ਵੇਦ-ਮੰਦਰ ਪੈ ਜਾਵੇ ਤਾਂ ਉਸ ਦੇ ਕੰਨਾਂ ਵਿਚ ਸਿੱਕਾ ਢਾਲ ਦਿੱਤਾ ਜਾਂਦਾ ਸੀ। ਜੇਕਰ ਕੋਈ ਸ਼ੂਦਰ ਬ੍ਾਹਮਣ ਅਖਵਾਏ ਤਾਂ ਉਸ ਦੀਆਂ ਅੱਖਾਂ ਕੱਢ ਦੇਣ, ਜੋ ਜਾਣ-ਬੁੱਝ ਕੇ ਕਿਸੇ ਬ੍ਾਹਮਣੀ ਨਾਲ ਭੋਗ ਕਰੇ ਤਾਂ ਅਗਨੀ ਭੇਟ ਅਤੇ ਮਖ਼ੌਲ ਕਰਨ 'ਤੇ ਅੰਗ ਕੱਟਣ ਦੀ ਸਜ਼ਾ ਦੇਣ ਦੀ ਵਿਵਸਥਾ ਸੀ। ਇੰਜ ਇਹ ਕਰਮ-ਕਾਂਡ ਇਕ ਪਖੰਡ ਬਣ ਕੇ ਰਹਿ ਗਏ ਸਨ। ਭਗਤੀ ਲਹਿਰ ਨੇ ਇਸ ਬ੍ਾਹਮਣਵਾਦ ਨੂੰ ਭਾਰੀ ਸੱਟ ਮਾਰੀ। ਕਬੀਰ ਜੀ ਨੇ ਤਾਂ ਉਹਨਾਂ ਨੂੰ ਬੁਰੀ ਤਰ੍ਹਾਂ ਲਲਕਾਰਿਆ :

**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥**
**ਤਉ ਆਨ ਬਾਟ ਕਾਹੇ ਨਹੀ ਆਇਆ॥**
**ਤੁਮ ਕਤ ਬ੍ਰਾਹਮਣ ਹਮ ਕਤ ਸੂਦ॥**
**ਹਮ ਕਤ ਲੋਹੂ ਤੁਮ ਕਤ ਦੂਧ॥**
**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥**
**ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥**

ਰਵਿਦਾਸ ਜੀ ਨੇ ਵੀ ਪੰਡਿਤਾਂ, ਸੂਰਮਿਆਂ ਤੇ ਛਤਰਪਤੀ ਰਾਜਿਆਂ ਨੂੰ ਨਕਾਰਦੇ ਹੋਏ ਭਗਤਾਂ ਦਾ ਦਰਜਾ ਸਭ ਤੋਂ ਉੱਚਾ ਦੱਸਿਆ :

**ਪੰਡਿਤ ਸੂਰ ਛਤ੍ਰਪਤਿ ਰਾਜਾ**
**ਭਗਤ ਬਰਾਬਰ ਅਉਰ ਨ ਕੋਇ॥**

ਰਵਿਦਾਸ ਜੀ ਅਨੁਸਾਰ ਜੇ ਕੋਈ ਮਨੁੱਖ ਉੱਚੀ ਬ੍ਾਹਮਣ ਕੁਲ ਦਾ ਹੋਵੇ ਤੇ ਰੋਜ਼ਾਨਾ ਛੇ ਕਰਮ—ਵਿਦਿਆ ਪੜ੍ਹਨੀ ਤੇ ਪੜ੍ਹਾਉਣੀ, ਯੱਗ ਕਰਨਾ ਤੇ ਕਰਵਾਉਣਾ

ਦਾਨ ਲੈਣਾ ਤੇ ਦੇਣਾ—ਕਰਦਾ ਹੋਵੇ, ਪਰ ਜੇ ਉਸ ਦੇ ਮਨ ਵਿਚ ਪਰਮਾਤਮਾ ਦੀ ਭਗਤੀ ਨਹੀਂ ਤਾਂ ਉਹ ਚੰਡਾਲ ਦੇ ਬਰਾਬਰ ਹੈ। ਉਹ ਬਾਲਮੀਕ ਦੀ ਉਦਾਹਰਨ ਦੇਂਦੇ ਹੋਏ ਲਿਖਦੇ ਹਨ ਕਿ ਬਾਲਮੀਕ ਇਕ ਚੰਡਾਲ ਸੀ, ਪਰ ਪ੍ਰਭੂ-ਪਿਆਰ ਨਾਲ ਉਸ ਦੀ ਸ਼ੋਭਾ ਤ੍ਰਿਲੋਕੀ ਵਿਚ ਫੈਲ ਗਈ:

ਖਟੁ ਕਰਮ ਕੁਲ ਸੰਜੁਗਤੁ ਹੈ
ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰਬਿੰਦ ਨ ਕਥਾ ਭਾਵੈ
ਸੁਪਚ ਤੁਲਿ ਸਮਾਨਿ ॥੧॥
ਰੇ ਚਿਤ ਚੇਤਿ ਚੇਤ ਅਚੇਤ ॥
ਕਾਹੇ ਨ ਬਾਲਮੀਕਹਿ ਦੇਖ ॥
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ
ਰਾਮ ਭਗਤਿ ਬਿਸੇਖ ॥੧॥ ਰਹਾਉ ॥
ਸੁਆਨ ਸਤ੍ਰੁ ਅਜਾਤੁ ਸਭ ਤੇ
ਕ੍ਰਿਸ੍ਨ ਲਾਵੈ ਹੇਤੁ ॥
ਲੋਗੁ ਬਪੁਰਾ ਕਿਆ ਸਰਾਹੈ
ਤੀਨਿ ਲੋਕ ਪ੍ਰਵੇਸ ॥੨॥

ਰਵਿਦਾਸ ਜੀ ਵੱਲੋਂ ਧਨਾਸਰੀ ਰਾਗ ਵਿਚ ਉਚਾਰੀ ਆਰਤੀ ਤੋਂ ਜਿਥੇ ਉਹਨਾਂ ਦੇ ਦਾਰਸ਼ਨਿਕ ਵਿਚਾਰਾਂ ਦਾ ਪਤਾ ਲੱਗਦਾ ਹੈ, ਉਥੇ ਉਸ ਸਮੇਂ ਦੀ ਧਾਰਮਿਕ ਦਸ਼ਾ ਤੇ ਪੂਜਾ ਵਿਧੀਆਂ ਦਾ ਗਿਆਨ ਵੀ ਮਿਲਦਾ ਹੈ:

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ
ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ
ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ
ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮ ਤੇਰੇ ਕੀ ਜੋਤਿ ਲਗਾਈ
ਭਇਓ ਉਜਿਆਰੋ ਭਵਨ ਸਗਲਾਰੇ ॥੨॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ
ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ

**ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥**
**ਦਸ ਅਠਾ ਅਠਸਠੇ ਚਾਰੇ ਖਾਣੀ**
**ਇਹੈ ਵਰਤਣਿ ਹੈ ਸਗਲ ਸੰਸਾਰੇ ॥**
**ਕਹੈ ਰਵਿਦਾਸੁ ਨਾਮੁ ਤੇਰੋ ਆਰਤੀ**
**ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥**

ਇੰਜ ਲੋਕ ਕਰਮ-ਕਾਂਡਾਂ ਜਿਵੇਂ ਤੀਰਥ ਇਸ਼ਨਾਨ ਕਰਨਾ, ਦੀਵੇ ਬਾਲ ਕੇ ਮੂਰਤੀ ਦੀ ਪੂਜਾ ਕਰਨਾ ਤੇ ਕੇਸਰ ਛਿੜਕਣਾ, ਮੂਰਤੀ ਅੱਗੇ ਫੁੱਲ ਅਰਪਣ ਕਰਨੇ, ਚੌਰ ਝੁਲਾਉਣਾ ਆਦਿ ਵਿਚ ਫਸੇ ਹੋਏ ਸਨ। ਰਵਿਦਾਸ ਜੀ ਨੇ ਇਹਨਾਂ ਕਰਮ-ਕਾਂਡਾਂ ਨੂੰ ਛੱਡ ਕੇ ਨਾਮ ਸਿਮਰਨ 'ਤੇ ਜ਼ੋਰ ਦਿੱਤਾ।

## ਆਰਥਕ ਦਸ਼ਾ

ਰਵਿਦਾਸ ਜੀ ਦੀ ਬਾਣੀ ਵਿਚ ਸਮਕਾਲੀਨ ਆਰਥਿਕ ਅਵਸਥਾ ਦਾ ਵੀ ਵਰਣਨ ਮਿਲਦਾ ਹੈ। ਜਦੋਂ ਅਸੀਂ ਭਾਰਤੀ ਇਤਿਹਾਸ 'ਤੇ ਝਾਤ ਮਾਰਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਭਾਰਤ ਇਕ ਅਮੀਰ ਦੇਸ਼ ਸੀ। ਮੰਦਰਾਂ ਵਿਚ ਕੀਮਤੀ ਮੂਰਤੀਆਂ, ਸੋਨਾ, ਹੀਰੇ ਤੇ ਜਵਾਹਰਾਤ ਸਨ। ਦੌਲਤ ਦੇ ਭੰਡਾਰਾਂ ਨੂੰ ਲੁੱਟਣ ਲਈ ਵਿਦੇਸ਼ੀ ਹਮਲਾਵਰ ਇਥੇ ਆਏ ਤੇ ਵਾਰ-ਵਾਰ ਇਸ ਨੂੰ ਲੁੱਟਦੇ ਰਹੇ। ਮੁਸਲਮਾਨੀ ਰਾਜ ਸਥਾਪਿਤ ਹੋਣ ਨਾਲ ਹਿੰਦੂਆਂ ਦੀ ਹਾਲਤ ਹੋਰ ਵੀ ਮਾੜੀ ਹੋ ਗਈ। ਟੈਕਸ ਲੱਗਣ ਨਾਲ ਗ਼ਰੀਬ ਲੋਕ ਹੋਰ ਵੀ ਦੁਖੀ ਹੋ ਗਏ। ਰਵਿਦਾਸ ਜੀ ਦੀ ਬਾਣੀ ਵਿਚ ਜੁਲਾਹਾ, ਚਮਾਰ, ਮੋਚੀ, ਘੁਮਾਰ, ਵਣਜਾਰਿਆਂ ਆਦਿ ਦਾ ਜ਼ਿਕਰ ਦੱਸਦਾ ਹੈ ਕਿ ਲੋਕ ਛੋਟੇ-ਛੋਟੇ ਕਾਰੋਬਾਰ ਕਰ ਕੇ ਰੋਟੀ-ਰੋਜ਼ੀ ਕਮਾਉਂਦੇ ਸਨ। ਚਮਿਆਰ ਜੁੱਤੀਆਂ ਗੰਢਦੇ ਸਨ :

**ਚਮਰਟਾ ਗਾਂਠਿ ਨ ਜਨਈ ॥**
**ਲੋਗ ਗਠਾਵੈ ਪਨਹੀ ॥**

ਬਾਜ਼ੀਗਰ ਦਾ ਜ਼ਿਕਰ ਵੀ ਮਿਲਦਾ ਹੈ :

**ਕਹਿ ਰਵਿਦਾਸ ਬਾਜੀ ਜਗੁ ਭਾਈ ॥**
**ਬਾਜੀਗਰ ਸਉ ਮੋਹਿ ਪ੍ਰੀਤਿ ਬਨਿ ਆਈ ॥**

ਉਹਨਾਂ ਦੀ ਬਾਣੀ ਵਿਚੋਂ ਇਹ ਵੀ ਜਾਣਕਾਰੀ ਮਿਲਦੀ ਹੈ ਕਿ ਉਸ ਸਮੇਂ ਵਪਾਰ ਵੀ ਇਕ ਰੁਜ਼ਗਾਰ ਦਾ ਸਾਧਨ ਸੀ। ਵਪਾਰੀ ਪਸ਼ੂਆਂ 'ਤੇ ਸਮਾਨ ਢੋਂਦੇ ਸਨ ਤੇ ਰਸਤੇ ਵਿਚ ਇਹ ਮਾਲ ਲੁੱਟੇ ਜਾਣ ਦਾ ਖ਼ਤਰਾ ਹਰ ਵੇਲੇ ਮੌਜੂਦ ਰਹਿੰਦਾ ਸੀ। ਹੱਟੀ ਦਾ ਜ਼ਿਕਰ ਮਿਲਦਾ ਹੈ :

**ਸਭ ਘਟ ਭੀਤਰਿ ਹਾਟ ਚਲਾਵੈ ॥**

ਉਪਰੋਕਤ ਚਰਚਾ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਰਵਿਦਾਸ ਜੀ ਦੀ ਰਚਨਾ

ਵਿਚ ਸਮਾਜਕ ਜੀਵਨ ਦੀ ਇਕ ਝਲਕ ਮਿਲਦੀ ਹੈ। ਉਹਨਾਂ ਦੀ ਬਾਣੀ ਵਿਚ ਭਾਵੇਂ ਸਮਾਜਕ, ਧਾਰਮਿਕ ਤੇ ਆਰਥਿਕ ਅਵਸਥਾ ਦਾ ਸਿੱਧੇ ਰੂਪ ਵਿਚ ਵਰਣਨ ਨਹੀਂ ਮਿਲਦਾ, ਕਿਉਂਕਿ ਉਹ ਕੋਈ ਇਤਿਹਾਸ ਨਹੀਂ ਸਨ ਲਿਖ ਰਹੇ, ਪਰ ਫਿਰ ਵੀ ਉਹਨਾਂ ਦੀ ਬਾਣੀ ਦਾ ਡੂੰਘਾ ਅਧਿਐਨ ਕਰਨ 'ਤੇ ਇਹਨਾਂ ਵਿਸ਼ਿਆਂ ਬਾਰੇ ਕਾਫ਼ੀ ਜਾਣਕਾਰੀ ਪ੍ਰਾਪਤ ਹੁੰਦੀ ਹੈ।

## ਹਵਾਲੇ ਅਤੇ ਟਿੱਪਣੀਆਂ


1. ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ, 'ਮੱਧਕਾਲੀਨ ਸੰਤ-ਸਾਹਿਤ ਦਾ ਸਮਾਜਿਕ ਪਿਛੋਕੜ' **ਭਗਤੀ ਕਾਵਿ**, ਪੰਨਾ 166.
2. ਮਨਮੋਹਨ ਸਹਿਗਲ, 'ਗੁਰੂ ਰਵਿਦਾਸ : ਸਮਾਜਿਕ ਦ੍ਰਿਸ਼ਟੀਕੋਣ', **ਪੰਜਾਬੀ ਦੁਨੀਆ** (ਗੁਰੂ ਰਵਿਦਾਸ ਵਿਸ਼ੇਸ਼ ਅੰਕ), ਪੰਨਾ 69.
3. ਨਰੇਸ਼, 'ਰਵਿਦਾਸ ਬਾਣੀ ਦਾ ਸਮਾਜਕ ਪਿਛੋਕੜ', **ਪੰਜਾਬੀ ਦੁਨੀਆ** (ਗੁਰੂ ਰਵਿਦਾਸ ਵਿਸ਼ੇਸ਼ ਅੰਕ), ਪੰਨੇ 8-9.


●

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਰ ਭਗਤਾਂ ਦੀ ਬਾਣੀ ਅਤੇ ਭਗਤ ਰਵਿਦਾਸ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਗੁਰੂ ਅਰਜਨ ਦੇਵ ਜੀ ਨੇ 1604 ਈ. ਵਿਚ ਭਾਈ ਗੁਰਦਾਸ ਜੀ ਦੀ ਸਹਾਇਤਾ ਨਾਲ ਕੀਤੀ। ਇਸ ਵਿਚ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਤੋਂ ਇਲਾਵਾ ਭਗਤਾਂ ਅਤੇ ਭੱਟਾਂ ਦੀ ਬਾਣੀ ਦਰਜ ਹੈ। ਸ਼ੇਖ਼ ਫ਼ਰੀਦ ਜੀ, ਜੈਦੇਵ ਜੀ, ਤ੍ਰਿਲੋਚਨ ਜੀ, ਨਾਮਦੇਵ ਜੀ, ਸਧਨਾ ਜੀ, ਬੇਣੀ ਜੀ, ਰਾਮਾਨੰਦ ਜੀ, ਕਬੀਰ ਜੀ, ਰਵਿਦਾਸ ਜੀ, ਪੀਪਾ ਜੀ, ਸੈਣ ਜੀ, ਧੰਨਾ ਜੀ, ਭੀਖਣ ਜੀ, ਪਰਮਾਨੰਦ ਜੀ, ਸੂਰਦਾਸ ਜੀ ਸ਼ਾਮਲ ਹਨ। ਮਰਦਾਨਾ ਜੀ, ਸੁੰਦਰ ਦਾਸ ਜੀ, ਰਾਇ ਬਲਵੰਡ ਜੀ, ਸੱਤਾ ਡੂਮ ਜੀ, ਕਲਸਹਾਰ ਜੀ, ਜਾਲਪ ਜੀ, ਕੀਰਤ ਜੀ, ਭਿਖਾ ਜੀ, ਮਲ ਜੀ, ਭਲ ਜੀ, ਨਲ ਜੀ, ਗਯੰਦ ਜੀ, ਮਥੁਰਾ ਜੀ, ਹਰਬੰਸ ਜੀ ਆਦਿ ਭੱਟਾਂ ਦੀ ਬਾਣੀ ਦਰਜ ਕੀਤੀ ਗਈ ਹੈ।

ਜਿਨ੍ਹਾਂ ਭਗਤਾਂ ਦੀ ਬਾਣੀ ਦਰਜ ਕੀਤੀ ਗਈ ਹੈ, ਉਹਨਾਂ ਦਾ ਸਮਾਂ 12ਵੀਂ ਤੋਂ 18ਵੀਂ ਸਦੀ ਈਸਵੀ ਦਾ ਹੈ। ਇੰਜ ਇਹ ਗ੍ਰੰਥ ਮੱਧਕਾਲ ਦੇ ਲਗਭਗ 600 ਸਾਲ ਦੀ ਭਗਤੀ ਲਹਿਰ ਦੀ ਬਾਣੀ ਆਪਣੇ ਵਿਚ ਸਮੋਈ ਬੈਠਾ ਹੈ। ਇਸ ਵਿਚ ਬਿਨਾਂ ਕਿਸੇ ਜਾਤ-ਪਾਤ, ਨਸਲ, ਰੰਗ, ਭਾਸ਼ਾ ਆਦਿ ਦੇ ਭਿੰਨ-ਭੇਦ ਦੇ ਉਪਰ ਉੱਠ ਕੇ ਬਾਣੀ ਸ਼ਾਮਲ ਕੀਤੀ ਗਈ ਹੈ। ਇਸ ਤਰ੍ਹਾਂ ਇਹ ਸਾਂਝੀਵਾਲਤਾ ਦਾ ਪ੍ਰਤੀਕ ਹੈ। ਇਸ ਵਿਚਲੀ ਬਾਣੀ ਅਜੇ ਤੀਕ ਵੀ ਪ੍ਰਮਾਣਿਕ ਹੈ ਕਿਉਂਕਿ ਇਸ ਦੀ ਬਾਣੀ ਦੀਆਂ ਨਕਲਾਂ ਬਿਨਾਂ ਕਿਸੇ ਤਬਦੀਲੀ ਦੇ ਇੰਨ-ਬਿੰਨ ਕੀਤੀਆਂ ਜਾਂਦੀਆਂ ਹਨ। ਇਸ ਵਿਚਲੀਆਂ ਸ਼ਖ਼ਸੀਅਤਾਂ ਭਾਰਤ ਦੇ ਵੱਖ-ਵੱਖ ਖੇਤਰਾਂ ਨਾਲ ਸੰਬੰਧਿਤ ਹਨ। ਇਸ ਦੇ ਕੁਲ 1430 ਅੰਗ ਹਨ। ਇਸ ਦੀ ਬਾਣੀ ਦਾ ਬਹੁਤ ਵੱਡਾ ਭਾਗ ਤਾਂ ਰਾਗਾਂ ਵਿਚ ਹੈ। ਭਗਤ ਕਬੀਰ ਜੀ ਤੇ ਭਗਤ ਨਾਮਦੇਵ ਜੀ ਦੀ ਬਾਣੀ 17 ਰਾਗਾਂ, ਰਵਿਦਾਸ ਜੀ ਦੀ 16 ਰਾਗਾਂ ਅਤੇ ਬਾਕੀ ਦੇ ਭਗਤਾਂ ਦੀ ਬਾਣੀ ਇਕ ਜਾਂ ਦੋ ਰਾਗਾਂ ਵਿਚ ਹੈ। ਭੱਟਾਂ ਦੇ ਸਵੱਯੇ ਰਾਗਾਂ ਵਿਚ ਨਹੀਂ। ਗੁਰੂ ਨਾਨਕ ਦੇਵ ਜੀ ਦੀ ਬਾਣੀ 19 ਰਾਗਾਂ ਵਿਚ, ਗੁਰੂ ਅਮਰਦਾਸ ਜੀ ਦੀ 18 ਰਾਗਾਂ ਵਿਚ, ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਬਾਣੀ 30 ਰਾਗਾਂ ਵਿਚ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਭਗਤਾਂ ਦੀ ਬਾਣੀ ਦਰਜ ਹੈ, ਉਹਨਾਂ ਬਾਰੇ ਜਾਣਕਾਰੀ ਇਸ ਪ੍ਰਕਾਰ ਹੈ:

## 1. ਸ਼ੇਖ਼ ਫ਼ਰੀਦ ਜੀ

ਫ਼ਰੀਦ ਜੀ ਦਾ ਪੂਰਾ ਨਾਂ ਫ਼ਰੀਦ-ਉਦ-ਦੀਨ ਮਸਊਦ ਗੰਜ ਸ਼ਕਰ ਸੀ। ਉਹਨਾਂ ਦਾ ਜਨਮ 1173 ਈ. ਵਿਚ ਹੋਇਆ। ਉਹਨਾਂ ਨੂੰ ਪੰਜਾਬੀ ਸਾਹਿਤ ਦਾ ਪਿਤਾਮਾ ਵੀ ਕਿਹਾ ਜਾਂਦਾ ਹੈ। ਉਹਨਾਂ ਦੇ ਪਿਤਾ ਦਾ ਨਾਂ ਜਮਾਲ-ਉ-ਦੀਨ ਅਤੇ ਮਾਤਾ ਦਾ ਨਾਂ ਕੁਰੈਸ਼ਮ ਖ਼ਾਤੂਨ ਸੀ। ਪ੍ਰਸਿੱਧ ਸੂਫ਼ੀ ਖ਼ਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਜੀ ਉਹਨਾਂ ਦੇ ਗੁਰੂ ਸਨ। ਕਾਕੀ ਦੇ ਅਕਾਲ ਚਲਾਣੇ ਪਿੱਛੋਂ 1235 ਈ. ਵਿਚ ਉਹ ਉਹਨਾਂ ਦੀ ਗੱਦੀ 'ਤੇ ਬਿਰਾਜਮਾਨ ਹੋਏ। ਉਹਨਾਂ ਦਾ ਡੇਰਾ ਪਾਕਪਟਨ ਵਿਚ ਸੀ। ਉਹਨਾਂ ਨੇ ਸਭ ਤੋਂ ਪਹਿਲਾਂ ਘਰੇਲੂ ਜੀਵਨ ਅਤੇ ਪ੍ਰਕਿਰਤੀ ਵਿਚੋਂ ਵਸਤੂਆਂ ਅਤੇ ਨਾਵਾਂ ਨੂੰ ਪ੍ਰਤੀਕ ਤੇ ਬਿੰਬ ਰੂਪ ਵਿਚ ਵਰਤਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦੀ ਬਾਣੀ ਹੇਠ ਲਿਖੇ ਅਨੁਸਾਰ ਹੈ:

(ੳ) ਰਾਗ ਆਸਾ ਵਿਚ ਦੋ ਸ਼ਬਦ

(ਅ) ਰਾਗ ਸੂਹੀ ਵਿਚ ਦੋ ਸ਼ਬਦ

(ੲ) ਸਲੋਕ 130

130 ਸਲੋਕਾਂ ਵਿਚੋਂ 18 ਸਲੋਕ ਵੱਖ-ਵੱਖ ਗੁਰੂ ਸਾਹਿਬਾਨ ਦੇ ਹਨ, ਜੋ ਉਹਨਾਂ ਫ਼ਰੀਦ ਬਾਣੀ ਦੀ ਵਿਚਾਰਧਾਰਾ ਨੂੰ ਸਪੱਸ਼ਟ ਕਰਨ ਲਈ ਆਪ ਲਿਖੇ ਹਨ।

## 2. ਜੈਦੇਵ ਜੀ

ਭਾਰਤੀ ਸਾਹਿਤ ਵਿਚ ਜੈਦੇਵ ਜੀ ਨੂੰ ਗੀਤ-ਗੋਬਿੰਦ ਕਰਕੇ ਜਾਣਿਆ ਜਾਂਦਾ ਹੈ। ਕੁਝ ਵਿਦਵਾਨ ਉਹਨਾਂ ਨੂੰ ਰਾਜਾ ਲਛਮਣ ਸੈਨ ਦਾ ਸਮਕਾਲੀ ਦੱਸਦੇ ਹੋਏ ਉਸ ਦੇ ਦਰਬਾਰ ਦਾ ਪ੍ਰਸਿੱਧ ਕਵੀ ਕਹਿੰਦੇ ਹਨ। ਪ੍ਰੋ. ਸਾਹਿਬ ਸਿੰਘ ਅਨੁਸਾਰ ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ, ਜੋ ਉਹਨਾਂ 1508 ਈ. ਤੋਂ 1515 ਈ. ਤੀਕ ਕੀਤੀ, ਸਮੇਂ ਭਗਤ ਜੈਦੇਵ ਦੇ ਨਗਰ ਵੀ ਗਏ ਤੇ ਉਹਨਾਂ ਜੈਦੇਵ ਦੀ ਬਾਣੀ ਦਾ ਉਤਾਰਾ ਆਪਣੇ ਪਾਸ ਰੱਖ ਲਿਆ। ਇਹ ਦਲੀਲ ਉਹਨਾਂ ਨੇ ਭਗਤ ਜੈਦੇਵ ਦੇ ਸ਼ਬਦ 'ਪਰਮਾਦਿ ਪੁਰਖਮੋਨਿਪਸੰ, ਸਤਿ ਆਦਿ ਭਾਵ ਚੰਤ' ਅਤੇ ਗੁਰੂ ਨਾਨਕ ਦੇਵ ਰਚਿਤ ਸ਼ਬਦ 'ਭਗਤਿ ਪ੍ਰੇਮ ਅਰਾਧਿਤ ਸਚੁ ਪਿਆਸ ਪਰਮ ਹਿਤੰ' ਵਿਚਲੀ ਸਾਂਝ ਦੇ ਆਧਾਰ 'ਤੇ ਦਿੱਤੀ ਹੈ। ਇਹ ਦੋਵੇਂ ਸ਼ਬਦ ਘਰੁ ੪ ਵਿਚ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦੇ ਦੋ ਸ਼ਬਦ ਰਾਗ ਗੂਜਰੀ ਤੇ ਰਾਗ ਮਾਰੂ ਵਿਚ ਮਿਲਦੇ ਹਨ, ਜਿਨ੍ਹਾਂ ਦੀ ਪ੍ਰਮੁੱਖ ਭਾਸ਼ਾ ਪ੍ਰਾਕ੍ਰਿਤ ਹੈ।

## 3. ਤ੍ਰਿਲੋਚਨ ਜੀ

ਆਪ ਦਾ ਜਨਮ ਪਿੰਡ ਬਾਰਸੀ ਜ਼ਿਲ੍ਹਾ ਸ਼ੋਲਾਪੁਰ ਵਿਚ 1267 ਈ. ਵਿਚ ਹੋਇਆ। ਆਪ ਨੂੰ ਭਗਤ ਨਾਮਦੇਵ ਦਾ ਸਮਕਾਲੀ ਮੰਨਿਆ ਜਾਂਦਾ ਹੈ। ਕਬੀਰ

ਸਾਹਿਬ ਦੇ ਦੋ ਸ਼ਬਦਾਂ ਵਿਚ ਆਪ ਦਾ ਭਗਤ ਨਾਮਦੇਵ ਜੀ ਨਾਲ ਸੰਵਾਦ ਮਿਲਦਾ ਹੈ, ਜਿਸ ਵਿਚ ਭਗਤ ਨਾਮਦੇਵ ਜੀ ਆਪ ਨੂੰ ਕਿਰਤ ਕਰਨ ਤੇ ਪਰਮਾਤਮਾ ਨਾਲ ਜੁੜਨ ਦਾ ਉਪਦੇਸ਼ ਦੇਂਦੇ ਹਨ।

**ਨਾਮਾ ਕਹੈ ਤ੍ਰਿਲੋਚਨਾ ਮੁਖ ਤੇ ਰਾਮੁ ਸੰਮਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਚਾਰ ਸ਼ਬਦ ਮਿਲਦੇ ਹਨ, ਜਿਹੜੇ ਸਿਰੀਰਾਗੁ, ਗੂਜਰੀ ਤੇ ਧਨਾਸਰੀ ਵਿਚ ਹਨ। ਇਹਨਾਂ ਸ਼ਬਦਾਂ ਤੋਂ ਆਪ ਦੇ ਉੱਚਕੋਟੀ ਦੇ ਵਿਦਵਾਨ ਹੋਣ ਦਾ ਪ੍ਰਮਾਣ ਮਿਲਦਾ ਹੈ। ਆਪ ਨੇ ਸਮਕਾਲੀਨ ਸਮਾਜ ਵਿਚੋਂ ਉਦਾਹਰਨਾਂ ਲੈ ਕੇ ਮਨੁੱਖ ਨੂੰ ਪ੍ਰਭੂ ਭਗਤੀ ਵੱਲ ਰੁਚਿਤ ਹੋਣ ਦਾ ਉਪਦੇਸ਼ ਦਿੱਤਾ।

## 4. ਨਾਮਦੇਵ ਜੀ

ਆਪ ਦਾ ਜਨਮ 1270 ਈ. ਵਿਚ ਪਿੰਡ ਨਾਰਸੀ ਬਾਮਨੀ, ਜ਼ਿਲ੍ਹਾ ਸਤਾਰਾ ਵਿਚ ਹੋਇਆ। ਆਪ ਮਹਾਂਰਾਸ਼ਟਰ ਦੇ ਪ੍ਰਸਿੱਧ ਭਗਤ ਕਵੀ ਹੋਏ ਹਨ। ਆਪ ਦੇ ਪਿਤਾ ਦਾ ਨਾਂ ਮਾਸ਼ੇਟ ਅਤੇ ਮਾਤਾ ਦਾ ਨਾਂ ਗੌਣਾਈ ਸੀ। ਆਪ ਆਪਣੀ ਬਾਣੀ ਵਿਚ ਆਪਣੀ ਜਾਤ ਛੀਂਬਾ ਦੱਸਦੇ ਹਨ। ਆਪ ਦੇ ਗੁਰੂ ਸੰਤ ਵਿਸੋਵਾ ਖੇਚਰ ਸਨ। ਰਵਿਦਾਸ ਜੀ ਨੇ ਆਪ ਦਾ ਜ਼ਿਕਰ ਕੀਤਾ ਹੈ:

**ਨਾਮਦੇਵ ਕਬੀਰੁ ਤਿਲੋਚਨ ਸਧਨਾ ਸੈਨ ਤਰੈ ॥**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਆਪ ਦੀ ਬਾਣੀ ਦਾ ਵੇਰਵਾ ਇਸ ਤਰ੍ਹਾਂ ਹੈ:

| ਰਾਗ | ਸ਼ਬਦ |
|---|---|
| ਗਉੜੀ | 1 |
| ਆਸਾ | 5 |
| ਗੂਜਰੀ | 2 |
| ਸੋਰਠਿ | 8 |
| ਧਨਾਸਰੀ | 5 |
| ਟੋਡੀ | 3 |
| ਤਿਲੰਗ | 2 |
| ਬਿਲਾਵਲੁ | 1 |
| ਗੌਂਡ | 7 |
| ਰਾਮਕਲੀ | 4 |
| ਮਾਲੀ ਗਉੜਾ | 3 |
| ਮਾਰੂ | 1 |
| ਭੈਰਉ | 11 |

| | |
|---|---|
| ਬਸੰਤ | 3 |
| ਸਾਰੰਗ | 3 |
| ਮਲਾਰ | 3 |
| ਕਾਨੜਾ | 1 |
| ਪ੍ਰਭਾਤੀ | 3 |
| ਜੋੜ | 60 |

ਆਪ ਦੀ ਬਾਣੀ ਵਿਚ ਮਰਾਠੀ ਦਾ ਬਹੁਤ ਸਾਰਾ ਪ੍ਰਭਾਵ ਹੈ। ਆਪ ਦੀ ਬਹੁਤੀ ਰਚਨਾ ਮਰਾਠੀ ਵਿਚ ਹੈ। ਆਪ ਦੀ ਸਾਰੀ ਰਚਨਾ 'ਨਾਮਦੇਵ-ਗਾਥਾ' ਪੁਸਤਕ ਵਿਚ ਦਰਜ ਹੈ। ਆਪ ਦੀ ਮਰਾਠੀ ਰਚਨਾ 'ਤੇ ਪੰਜਾਬੀ ਦਾ ਪ੍ਰਭਾਵ ਵੀ ਹੈ। ਆਪ ਨੂੰ ਉੱਤਰੀ ਭਾਰਤ ਵਿਚ ਆਈ ਭਗਤੀ ਲਹਿਰ ਦਾ ਮੋਢੀ ਮੰਨਿਆ ਜਾਂਦਾ ਹੈ। ਆਪ ਨੇ ਜਾਤ-ਪਾਤ ਵਿਰੁੱਧ ਪ੍ਰਚਾਰ ਕੀਤਾ। ਮੰਦਰ ਵਿਚੋਂ ਠੁਕਰਾਏ ਜਾਣ ਦਾ ਵੀ ਜ਼ਿਕਰ ਕੀਤਾ ਹੈ। ਆਪ ਨੇ ਅਖ਼ੀਰਲੇ ਲਗਭਗ 15 ਸਾਲ ਪਿੰਡ ਘੁਮਾਣ, ਜ਼ਿਲ੍ਹਾ ਗੁਰਦਾਸਪੁਰ ਵਿਚ ਬਿਤਾਏ ਤੇ ਇਥੇ ਹੀ ਸਵਰਗਵਾਸ ਹੋਏ।

## 5. ਸਧਨਾ ਜੀ

ਆਪ 13ਵੀਂ ਸਦੀ ਵਿਚ ਸਿੰਧ ਵਿਚ ਹੋਏ। ਆਪ ਕਸਾਈ ਦਾ ਕਿੱਤਾ ਕਰਦੇ ਸਨ ਤੇ ਭਗਤੀ ਵਿਚ ਲੀਨ ਰਹਿੰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦਾ ਕੇਵਲ ਇਕ ਸ਼ਬਦ ਬਿਲਾਵਲੁ ਵਿਚ ਮਿਲਦਾ ਹੈ। ਇਸ ਵਿਚ ਆਪ ਨੇ ਪਾਰਬ੍ਰਹਮ ਪਰਮੇਸ਼ਰ ਦੀ ਉਸਤਤਿ ਕਰਦਿਆਂ ਦੱਸਿਆ ਹੈ ਕਿ ਪਰਮਾਤਮਾ ਆਪਣੇ ਭਗਤਾਂ ਦੀ ਹਰ ਸਮੇਂ ਪੈਜ ਰੱਖਦਾ ਹੈ।

## 6. ਬੇਣੀ ਜੀ

ਆਪ ਦਾ ਜਨਮ 13ਵੀਂ ਸਦੀ ਈਸਵੀ ਦੇ ਪਿਛਲੇ ਅੱਧ ਵਿਚ ਹੋਇਆ ਮੰਨਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਸਿਰੀਰਾਗੁ, ਰਾਮਕਲੀ ਅਤੇ ਪ੍ਰਭਾਤੀ ਵਿਚ ਤਿੰਨ ਸ਼ਬਦ ਮਿਲਦੇ ਹਨ। ਸਿਰੀਰਾਗੁ ਵਿਚ ਮਿਲਦੇ ਸ਼ਬਦ ਵਿਚ ਆਪ ਮਾਇਆ ਦੇ ਜਾਲ ਵਿਚ ਫਸੇ ਜੀਵ ਨੂੰ ਉਪਦੇਸ਼ ਦੇਂਦੇ ਹਨ ਕਿ ਸੰਸਾਰਕ ਕੰਮ ਕਰਦਿਆਂ ਪਰਮਾਤਮਾ ਨੂੰ ਨਹੀਂ ਭੁਲਾਉਣਾ ਚਾਹੀਦਾ। ਉਸ ਨੂੰ ਹਰ ਸਮੇਂ ਯਾਦ ਰੱਖਣਾ ਚਾਹੀਦਾ ਹੈ, ਕਿਉਂਕਿ ਉਹੋ ਹੀ ਮੁਕਤੀ ਦਾਤਾ ਹੈ। ਰਾਗ ਰਾਮਕਲੀ ਵਿਚ ਆਪ ਜੀਵ ਨੂੰ ਬ੍ਰਹਮ ਨਾਲ ਸਾਂਝ ਪਾਉਣ ਦਾ ਉਪਦੇਸ਼ ਦੇਂਦੇ ਹਨ। ਜਿਹੜੇ ਜੀਵ ਇਹ ਸਾਂਝ ਪਾ ਲੈਂਦੇ ਹਨ, ਉਹਨਾਂ ਨੂੰ ਇੜਾ, ਪਿੰਗਲਾ ਅਤੇ ਸੁਖਮਣਾ ਦੇ ਅਭਿਆਸ ਦੀ ਲੋੜ ਨਹੀਂ ਰਹਿੰਦੀ। ਰਾਗ ਪ੍ਰਭਾਤੀ ਵਿਚ ਆਪ ਨੇ ਭੇਖਧਾਰੀਆਂ 'ਤੇ ਚੋਟ ਕੀਤੀ ਹੈ।

## 7. ਰਾਮਾਨੰਦ ਜੀ

ਆਪ ਦਾ ਜਨਮ 1299 ਈ. ਵਿਚ ਹੋਇਆ। ਆਪ ਭਗਤੀ ਲਹਿਰ ਨੂੰ ਉੱਤਰ ਵਿਚ ਲੈ ਕੇ ਆਏ। ਉੱਤਰੀ ਭਾਰਤ ਦੇ ਪ੍ਰਸਿੱਧ ਭਗਤ ਆਪ ਦੇ ਚੇਲੇ ਸਨ। ਆਪ ਨੇ ਜਾਤ-ਪਾਤ ਤੋਂ ਉੱਪਰ ਉੱਠ ਕੇ ਭਗਤੀ ਮਾਰਗ ਦੇ ਰਸਤੇ ਸਾਰਿਆਂ ਲਈ ਖੋਲ੍ਹ ਦਿੱਤੇ। ਆਪ 1410 ਈ. ਵਿਚ ਸਵਰਗਵਾਸ ਹੋਏ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦਾ ਇਕ ਸ਼ਬਦ ਰਾਗ ਬਸੰਤ ਵਿਚ ਹੈ।

## 8. ਕਬੀਰ ਜੀ

ਆਪ ਦਾ ਜਨਮ 1398 ਈ. ਵਿਚ ਕਾਂਸ਼ੀ ਜਾਂ ਇਸ ਦੇ ਨੇੜੇ ਕਿਸੇ ਸਥਾਨ 'ਤੇ ਹੋਇਆ। ਆਪ ਦੀ ਜਾਤ ਜੁਲਾਹਾ ਸੀ ਤੇ ਇਸ ਦਾ ਬਾਣੀ ਵਿਚ ਕਈ ਥਾਵਾਂ 'ਤੇ ਜ਼ਿਕਰ ਹੈ। ਸੁਆਮੀ ਰਾਮਾਨੰਦ ਜੀ ਆਪ ਦੇ ਗੁਰੂ ਸਨ। ਆਪ ਨੇ ਦੇਸ਼, ਖੇਤਰ, ਭਾਸ਼ਾ, ਬੋਲੀ ਆਦਿ ਤੋਂ ਉਪਰ ਆਪਣੀ ਬਾਣੀ ਉਚਾਰੀ। ਇਹ ਬਾਣੀ ਸਮੁੱਚੀ ਮਨੁੱਖਤਾ ਦੇ ਕਲਿਆਣ ਹਿੱਤ ਹੈ। ਆਪ ਦੀ ਬਾਣੀ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

| ਰਾਗ | ਸ਼ਬਦ ਗਿਣਤੀ | |
|---|---|---|
| ਸਿਰੀ | 2 | ਅਸਟਪਦੀਆਂ ਹੋਰ ਬਾਣੀ |
| ਗਉੜੀ | 731 | ਬਾਵਨ ਅਖਰੀ (45) |
| ਆਸਾ | 37 | ਥਿਤੀ (16) ਸਤਵਾਰ (8) |
| ਗੂਜਰੀ | 2 | |
| ਸੋਰਠਿ | 11 | |
| ਧਨਾਸਰੀ | 5 | |
| ਤਿਲੰਗ | 1 | |
| ਸੂਹੀ | 5 | |
| ਬਿਲਾਵਲੁ | 12 | |
| ਗੋਂਡ | 11 | |
| ਰਾਮਕਲੀ | 12 | |
| ਮਾਰੂ | 12 | |
| ਕੇਦਾਰਾ | 6 | |
| ਭੈਰਉ | 18 | 5 |
| ਬਸੰਤ | 8 | |
| ਸਾਰੰਗ | 3 | |

| | |
|---|---|
| ਪ੍ਰਭਾਤੀ | 5 |
| ਕੁਲ ਸੰਖਿਆ | 229 |
| ਸਲੋਕ | 243 |

ਗੁਰੂਆਂ ਤੋਂ ਬਾਅਦ ਸਭ ਤੋਂ ਜ਼ਿਆਦਾ ਰਾਗਾਂ ਦਾ ਪ੍ਰਯੋਗ ਆਪ ਨੇ ਕੀਤਾ। ਇਹਨਾਂ ਰਾਗਾਂ ਦੀ ਗਿਣਤੀ 17 ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤਾਂ ਤੇ ਭੱਟਾਂ ਵਿਚੋਂ ਸਭ ਤੋਂ ਵੱਧ ਆਪ ਦੀ ਬਾਣੀ ਹੈ।

## 9. ਪੀਪਾ ਜੀ

ਆਪ ਦਾ ਜਨਮ 1425 ਈ. ਵਿਚ ਹੋਇਆ। ਆਪ ਦੇ ਜੀਵਨ ਸੰਬੰਧੀ 'ਭਗਤ ਮਾਲਾ' ਗ੍ਰੰਥ ਵਿਚ ਕਈ ਝਲਕੀਆਂ ਮਿਲਦੀਆਂ ਹਨ। ਆਪ ਦਾ ਰਾਗ ਧਨਾਸਰੀ ਵਿਚ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

## 10. ਸੈਣ ਜੀ

ਆਪ ਰਾਮਾਨੰਦ ਦੇ ਚੇਲੇ ਸਨ। ਆਪ ਦਾ ਰਾਗ ਧਨਾਸਰੀ ਵਿਚ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

## 11. ਧੰਨਾ ਜੀ

ਆਪ ਦਾ ਜਨਮ 1415 ਈ. ਵਿਚ ਰਾਜਪੂਤਾਨੇ ਦੇ ਪਿੰਡ ਧੂਆਨ ਵਿਚ ਹੋਇਆ। ਪਹਿਲਾਂ ਆਪ ਮੂਰਤੀ ਪੂਜਕ ਸਨ, ਪਰ ਪਿੱਛੋਂ ਭਗਤੀ ਦੀ ਚੇਟਕ ਲੱਗੀ। ਆਪ ਦੇ ਦੋ ਸ਼ਬਦ ਰਾਗ ਆਸਾ ਤੇ ਧਨਾਸਰੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਆਪ ਨੇ ਭਗਤੀ ਲਈ ਪ੍ਰੇਰਨਾ ਦਿੱਤੀ ਹੈ।

## 12. ਭੀਖਨ ਜੀ

ਆਪ ਅਕਬਰ ਸਮੇਂ ਹੋਏ। ਆਪ ਦੇ ਦੋ ਸ਼ਬਦ ਰਾਗ ਸੋਰਠਿ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

## 13. ਪਰਮਾਨੰਦ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦਾ ਇਕ ਸ਼ਬਦ ਹੈ।

## 14. ਮੀਰਾ ਬਾਈ

ਆਪ ਦਾ ਜਨਮ 1491 ਈ. ਵਿਚ ਰਾਜਾ ਰਤਨ ਸਿੰਘ ਰਾਠੌਰ ਮੇਰਤਾ ਦੇ ਘਰ ਹੋਇਆ। 1516 ਈ. ਵਿਚ ਮੇਵਾੜ ਦੇ ਰਾਜਕੁਮਾਰ ਭੋ-ਰਾਜ ਨਾਲ ਸ਼ਾਦੀ ਹੋਈ।

ਪਤੀ ਦੇ ਮਰਨ ਪਿੱਛੋਂ ਆਪ ਨੇ ਘਰ-ਬਾਰ ਤਿਆਗ ਦਿੱਤਾ ਤੇ ਤੀਰਥਾਂ ਦੀ ਯਾਤਰਾ ਕਰਦੇ ਹੋਏ 1546 ਈ. ਵਿਚ ਚਲਾਣਾ ਕੀਤਾ। ਆਪ ਦਾ ਇਕ ਸ਼ਬਦ ਮਾਰੂ ਰਾਗ ਵਿਚ ਭਾਈ ਬੰਨੋ ਦੀ ਬੀੜ ਵਿਚ ਹੈ।

## 15. ਸੂਰਦਾਸ ਜੀ

ਆਪ ਦਾ ਦੂਜਾ ਨਾਂ ਮਦਨ ਮੋਹਨ ਬ੍ਰਾਹਮਣ ਸੀ। ਆਪ 1529 ਈ. ਵਿਚ ਪੈਦਾ ਹੋਏ। ਆਪ ਸੰਸਕ੍ਰਿਤ, ਫ਼ਾਰਸੀ ਤੇ ਹਿੰਦੀ ਦੇ ਵਿਦਵਾਨ ਸਨ। ਪਹਿਲਾਂ ਅਕਬਰ ਦੇ ਅਹਿਲਕਾਰ ਰਹੇ ਤੇ ਅੰਤ ਵੈਰਾਗ ਅਵਸਥਾ ਵਿਚ ਆ ਕੇ ਸਭ ਕੁਝ ਤਿਆਗ ਕੇ ਬਾਕੀ ਉਮਰ ਕਰਤਾਰ ਦੇ ਸਿਮਰਨ ਵਿਚ ਗੁਜ਼ਾਰ ਦਿੱਤੀ। ਆਪ ਦੇ ਦੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਕ ਸ਼ਬਦ ਦੀ ਇਕ ਸਤਰ ਹੈ:

**ਛਾਡਿ ਮਨ ਹਰਿ ਬਿਮੁਖਨ ਕੋ ਸੰਗ ॥**

ਜਿਸ ਦਾ ਪੂਰਾ ਸ਼ਬਦ ਰਾਗ ਸਾਰੰਗ ਵਿਚ ਸੂਰਦਾਸ ਦੇ ਨਾਂ ਹੇਠ ਭਾਈ ਬੰਨੋ ਜੀ ਦੀ ਬੀੜ ਵਿਚ ਹੈ। ਇਕ ਸ਼ਬਦ ਸਾਰੰਗ ਰਾਗ ਵਿਚ ਹੈ।

## 16. ਰਵਿਦਾਸ ਜੀ

ਆਪ ਦੇ ਜੀਵਨ, ਰਚਨਾ ਅਤੇ ਬਾਣੀ ਬਾਰੇ ਪਹਿਲੇ ਅਧਿਆਏ ਵਿਚ ਜ਼ਿਕਰ ਕਰ ਆਏ ਹਾਂ।

ਇਥੇ ਇਹ ਦੱਸਣਾ ਬਣਦਾ ਹੈ ਕਿ ਆਪ ਦੀ ਬਾਣੀ 16 ਰਾਗਾਂ ਵਿਚ ਹੈ। ਕਬੀਰ ਜੀ ਤੋਂ ਬਾਅਦ ਆਪ ਸਭ ਤੋਂ ਹਰਮਨ ਪਿਆਰੇ ਭਗਤ ਹਨ। ਆਪ ਨੇ ਭਗਤੀ ਮਤਿ ਨੂੰ ਆਮ ਲੋਕਾਂ ਤੀਕ ਪਹੁੰਚਾਇਆ। ਭਗਤੀ ਲਹਿਰ ਵਿਚ ਆਪ ਦਾ ਵਿਸ਼ੇਸ਼ ਸਥਾਨ ਹੈ।

●

# ਕਾਵਿ ਗੁਣ

ਭਗਤੀ ਲਹਿਰ ਵਿਚ ਭਗਤ ਰਵਿਦਾਸ ਦਾ ਵਿਸ਼ੇਸ਼ ਸਥਾਨ ਹੈ। ਉਹਨਾਂ ਨੇ ਭਾਰਤ ਦੀ ਦੱਬੀ-ਕੁਚਲੀ ਜਨਤਾ ਦਾ ਮਾਰਗ ਦਰਸ਼ਨ ਕੀਤਾ। ਉਹਨਾਂ ਨੇ ਤ੍ਰਿਸਕਾਰੇ ਜਾ ਰਹੇ ਲੋਕਾਂ ਨੂੰ ਪਾਰਬ੍ਰਹਮ ਨਾਲ ਜੋੜਨ ਲਈ ਭਗਤੀ ਮਾਰਗ ਦਾ ਰਾਹ ਦਰਸਾਇਆ। ਉਹਨਾਂ ਦੇ ਵਿਚਾਰਾਂ ਵਿਚ ਸੁਭਾਵਿਕਤਾ, ਸਰਲਤਾ, ਸਪੱਸ਼ਟਤਾ ਤੇ ਸੰਜਮਤਾ ਹੈ। ਡਾ. ਤਾਰਨ ਸਿੰਘ ਦਾ ਵਿਚਾਰ ਹੈ ਕਿ ਫ਼ਰੀਦ ਤੋਂ ਛੁੱਟ ਸ਼ਾਇਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭਗਤ ਕਵੀਆਂ ਵਿਚੋਂ ਆਪ ਦੀ ਰਚਨਾ ਵਿਚ ਮਿਠਾਸ ਚਿਤਰਾਵਲੀ, ਉਪਭਾਵੁਕਤਾ, ਸਰਲਤਾ, ਰਾਗਾਤਮਕਤਾ ਆਦਿ ਸਭ ਤੋਂ ਵੱਧ ਹਨ। ਕੁਦਰਤ ਵਿਚੋਂ ਲਏ ਚਿੱਤਰਾਂ, ਬਿੰਬਾਂ, ਪ੍ਰਤੀਕਾਂ ਨੇ ਆਪ ਦੀ ਰਚਨਾ ਵਿਚ ਵਿਸ਼ੇਸ਼ ਰੋਮਾਂਟਿਕ ਰੰਗ ਦਾ ਉਤਪਾਦਨ ਕਰ ਦਿੱਤਾ ਹੈ। ਆਪ ਦੀ ਸ਼ੈਲੀ ਵਿਚ ਨਾਟਕੀ ਅੰਸ਼ ਵੀ ਹੈ ਅਤੇ ਕਾਵਿਕ ਨਿਆਇਸ਼ੀਲਤਾ ਵੀ ਹੈ। ਆਪ ਦੇ ਇਹ ਪੱਖ ਵਿਸ਼ੇਸ਼ ਕਰਕੇ 'ਪੂਜਾ' ਤੇ 'ਆਰਤੀ' ਵਾਲੇ ਪਦਿਆਂ ਵਿਚੋਂ ਪ੍ਰਭਾਵ ਦੇਂਦੇ ਹਨ, ਜਿਥੇ ਆਪ ਨਾਟਕੀ ਢੰਗ ਨਾਲ ਤਰਕ ਦੁਆਰਾ ਸਿੱਧ ਕਰਦੇ ਹਨ ਕਿ ਦੁੱਧ, ਜਲ ਅਤੇ ਫੁੱਲਾਂ ਨਾਲ ਪੂਜਾ ਸੰਭਵ ਨਹੀਂ ਹੈ ਅਤੇ ਸਹੀ ਆਰਤੀ ਨਾਮ ਦੀ ਹੀ ਹੈ। ਇਹਨਾਂ ਪਦਿਆਂ ਵਿਚ ਜਿਥੇ ਬਿੰਬਾਵਲੀ ਪ੍ਰਬਲ ਹੈ, ਉਥੇ ਨਾਟਕੀ ਅੰਸ਼ ਵੀ ਮੌਜੂਦ ਹੈ ਅਤੇ ਆਪ ਦੇ ਮੌਲਿਕ ਚਿਤਵਨ ਦਾ ਵੀ ਪਤਾ ਲੱਗਦਾ ਹੈ।[1] ਉਹਨਾਂ ਦੀ ਰਚਨਾ ਵਿਚ ਸੁਭਾਵਕ ਸ਼ੈਲੀ ਦੇ ਦਰਸ਼ਨ ਹੁੰਦੇ ਹਨ। ਉਹਨਾਂ ਦੀ ਬਾਣੀ ਦੇ ਕਾਵਿ-ਗੁਣਾਂ ਦਾ ਅਧਿਐਨ ਨਿਮਨ-ਲਿਖਤ ਸਿਰਲੇਖਾਂ ਹੇਠ ਕੀਤਾ ਜਾ ਸਕਦਾ ਹੈ।

## ਰਾਗਮਈ

ਭਗਤ ਰਵਿਦਾਸ ਜੀ ਦੀ ਬਾਣੀ ਰਾਗਮਈ ਹੈ। 16 ਰਾਗਾਂ ਵਿਚ ਹੈ। ਇਹ ਰਾਗ ਹਨ—ਸਿਰੀਰਾਗੁ, ਗਉੜੀ, ਆਸਾ, ਗੂਜਰੀ, ਸੋਰਠਿ, ਧਨਾਸਰੀ, ਜੈਤਸਰੀ, ਸੂਹੀ, ਬਿਲਾਵਲੁ, ਗੌਂਡ, ਰਾਮਕਲੀ, ਮਾਰੂ, ਕੇਦਾਰਾ, ਭੈਰਉ, ਬਸੰਤ, ਮਲਾਰੁ। ਰਾਗੀ ਇਹਨਾਂ ਰਾਗਾਂ ਵਿਚ ਆਪ ਦੀ ਬਾਣੀ ਦਾ ਮਨੋਹਰ ਕੀਰਤਨ ਕਰਦੇ ਹਨ, ਜਿਸ ਤੋਂ ਪਤਾ ਲੱਗਦਾ ਹੈ ਕਿ ਆਪ ਦੀ ਇਹ ਬਾਣੀ ਇਹਨਾਂ ਰਾਗਾਂ ਵਿਚ ਪੂਰੀ ਉਤਰਦੀ ਹੈ।

## ਸੰਗੀਤਮਈ

ਰਵਿਦਾਸ ਜੀ ਦੀ ਬਾਣੀ ਸੰਗੀਤਮਈ ਹੈ। ਇਕੋ ਸ਼ਬਦ ਜਾਂ ਵਰਣ ਨੂੰ ਮੁੜ-ਮੁੜ ਦੁਹਰਾ ਕੇ ਸੰਗੀਤਮਈ ਵਾਤਾਵਰਣ ਉਸਾਰਿਆ ਗਿਆ ਹੈ। ਸ਼ਬਦਾਂ ਦੀਆਂ ਧੁਨੀਆਂ ਨਾਲ ਸੰਗੀਤ ਪੈਦਾ ਹੁੰਦਾ ਹੈ। ਆਪ ਦੀ ਬਾਣੀ ਵਿਚ ਸ਼ਬਦ, ਨਾਦ ਤੇ ਸ਼ਬਦ ਧੁਨੀਆਂ ਕਾਫ਼ੀ ਮਾਤਰਾ ਮਿਲ ਜਾਂਦੀਆਂ ਹਨ, ਜਿਵੇਂ:

- ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥
  ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥
- ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
  ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥
  ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ
  ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
- ਮੁਕੰਦ ਮੁਕੰਦ ਜਪਹੁ ਸੰਸਾਰ ॥
  ਬਿਨੁ ਮੁਕੰਦ ਤਨੁ ਹੋਇ ਅਉਹਾਰ ॥

## ਰਸਮਈ

ਭਗਤ ਰਵਿਦਾਸ ਦੀ ਬਾਣੀ ਰਸਮਈ ਹੈ, ਜਿਸ ਵਿਚ ਸ਼ਾਂਤ-ਰਸ ਪ੍ਰਧਾਨ ਹੈ। ਸੰਸਾਰਕ ਅਸਥਿਰਤਾ ਦੇ ਕਾਰਨ ਜਾਂ ਤੱਤ ਗਿਆਨ ਦੇ ਕਾਰਨ ਮਨ ਵਿਚ ਜਦੋਂ ਵੈਰਾਗ ਪੈਦਾ ਹੁੰਦਾ ਹੈ ਤਾਂ ਉਥੇ ਸ਼ਾਂਤ-ਰਸ ਦੀ ਸਥਿਤੀ ਮੰਨੀ ਗਈ ਹੈ। ਪਰਮਾਤਮਾ ਦਾ ਗਿਆਨ ਜਾਂ ਸੰਸਾਰਕ ਅਸਥਿਰਤਾ ਇਸ ਦੇ ਆਲੰਬਨ ਹਨ। ਤੀਰਥ ਇਸ਼ਨਾਨ, ਕਥਾ-ਕੀਰਤਨ ਆਦਿ ਉਦੀਪਨ ਹਨ। ਸੰਸਾਰ ਤੋਂ ਬੇਮੁਖਤਾ, ਜੰਗਲ-ਸੇਵਨ ਆਦਿ ਅਨੁਭਵ ਹਨ। ਗਲਾਨੀ, ਆਵੇਸ਼, ਜੜ੍ਹਤਾ ਆਦਿ ਸੰਚਾਰੀ ਹਨ।[2] ਰਵਿਦਾਸ ਜੀ ਸੰਸਾਰਕ ਵਸਤੂਆਂ ਤਿਆਗ ਕੇ ਪ੍ਰਭੂ ਦਾ ਸਿਮਰਨ ਕਰਨ ਤੇ ਉਸ ਨਾਲ ਪ੍ਰੇਮ ਕਰਨ 'ਤੇ ਜ਼ੋਰ ਦੇਂਦੇ ਹਨ। ਉਹ ਲਿਖਦੇ ਹਨ ਕਿ ਇਹ ਸਰੀਰ ਘਾਹ ਦੇ ਛਪਰ ਸਮਾਨ ਹੈ, ਜਿਸ ਦਾ ਘਾਹ ਸੜ ਕੇ ਮਿੱਟੀ ਵਿਚ ਰਲ ਜਾਂਦਾ ਹੈ। ਜਦੋਂ ਮਨੁੱਖ ਮਰਦਾ ਹੈ ਤਾਂ ਉਸ ਦਾ ਕੋਈ ਮਿੱਤਰ ਨਹੀਂ ਹੁੰਦਾ, ਇਥੋਂ ਤੀਕ ਕਿ ਉਸ ਦੀ ਪਤਨੀ ਵੀ ਉਸ ਨੂੰ ਭੂਤ-ਭੂਤ ਕਹਿੰਦੀ ਹੋਈ ਉਸ ਤੋਂ ਦੂਰ ਚਲੇ ਜਾਂਦੀ ਹੈ:

ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ॥
ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥੧॥ ਰਹਾਉ ॥
ਭਾਈ ਬੰਧ ਕੁਟੰਬ ਸਹੇਰਾ ॥
ਓਇ ਭੀ ਲਾਗੇ ਕਾਢੁ ਸਵੇਰਾ ॥੨॥
ਘਰ ਕੀ ਨਾਰਿ ਉਰਹਿ ਤਨ ਲਾਗੀ ॥
ਉਹ ਤਉ ਭੂਤੁ ਭੂਤੁ ਕਰਿ ਭਾਗੀ ॥

ਇੰਜ ਉਹਨਾਂ ਦੀ ਬਾਣੀ ਪੜ੍ਹਿਆਂ ਵੈਰਾਗ ਪੈਦਾ ਹੁੰਦਾ ਹੈ ਤੇ ਇਸ ਸੰਸਾਰ ਨਾਲੋਂ ਮੋਹ ਟੁੱਟਦਾ ਹੈ। ਉਹਨਾਂ ਥਾਂ-ਥਾਂ ਪ੍ਰਭੂ ਦਾ ਸਿਮਰਨ ਕਰਨ ਦਾ ਉਪਦੇਸ਼ ਦਿੱਤਾ ਹੈ। ਉਹ ਮਨੁੱਖ ਨੂੰ ਤਰਕਮਈ ਢੰਗ ਨਾਲ ਸਮਝਾਉਂਦੇ ਹਨ ਕਿ ਹਰੀ ਸਿਮਰਨ ਨਾਲ ਹੀ ਇਸ ਸਮੁੰਦਰ ਰੂਪੀ ਸੰਸਾਰ ਤੋਂ ਪਾਰ ਲੰਘਿਆ ਜਾ ਸਕਦਾ ਹੈ। ਹਰੀ ਦਾ ਨਾਮ ਸਿਮਰਨ ਨਾਲ ਹੀ ਕਬੀਰ ਸਾਹਿਬ ਨੇ ਜਗਤ ਵਿਚ ਪ੍ਰਸਿੱਧੀ ਪ੍ਰਾਪਤ ਕੀਤੀ ਹੈ ਤੇ ਨਾਮਦੇਵ ਜੀ ਜਨਮਾਂ ਦੇ ਕਸ਼ਟਾਂ ਵਿਚ ਨਹੀਂ ਪਏ। ਸਿਮਰਨ ਨਾਲ ਪ੍ਰਭੂ-ਪਿਆਰ ਵਿਚ ਮਨੁੱਖ ਰੰਗਿਆ ਜਾਂਦਾ ਹੈ ਤੇ ਇਸ ਰੰਗ ਸਦਕਾ ਨਰਕਾਂ ਵਿਚ ਜਾਣ ਤੋਂ ਛੁਟਕਾਰਾ ਮਿਲ ਜਾਂਦਾ ਹੈ:

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥
ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ ਰਹਾਉ ॥
ਹਰਿ ਕੇ ਨਾਮ ਕਬੀਰ ਉਜਾਗਰ ॥
ਜਨਮ ਜਨਮ ਕੇ ਕਾਟੇ ਕਾਗਰ ॥੧॥
ਨਿਮਤ ਨਾਮਦੇਉ ਦੂਧੁ ਪੀਆਇਆ ॥
ਤਉ ਜਗ ਜਨਮ ਸੰਕਟ ਨਹੀ ਆਇਆ ॥੨॥
ਜਨ ਰਵਿਦਾਸ ਰਾਮ ਰੰਗਿ ਰਾਤਾ ॥
ਇਉ ਗੁਰ ਪਰਸਾਦਿ ਨਰਕ ਨਹੀ ਜਾਤਾ ॥੩॥੫॥

ਰਵਿਦਾਸ ਜੀ ਦੀ ਬਾਣੀ ਵਿਚ ਸਾਨੂੰ ਕਰੁਣਾ-ਰਸ ਦੀਆਂ ਕਈ ਉਦਾਹਰਣਾਂ ਮਿਲਦੀਆਂ ਹਨ। ਗ਼ਮ ਅਥਵਾ ਸੋਗ ਇਸ ਦੇ ਸਥਾਈ ਭਾਵ ਹਨ। ਵਿਜੋਗ ਅਤੇ ਵਿਜੋਗ ਦੇ ਕਾਰਨ ਵਗਦੇ ਹੰਝੂ, ਵਿਰਲਾਪ, ਦੁੱਖ ਦੇ ਕਾਰਨ ਪਿਆਰੇ ਨੂੰ ਤਾਅਨੇ-ਮਿਹਣੇ ਸਭ ਕਰੁਣਾ-ਰਸ ਵਿਚ ਸ਼ਾਮਲ ਹਨ। ਗ਼ਮ ਦੇ ਗੀਤ, ਮਨੁੱਖੀ ਤਬਾਹੀ 'ਤੇ ਗਾਏ ਸੋਹਿਲੇ ਸਭ ਵਿਚ ਇਹੀ ਮਜ਼ਮੂਨ ਭਰਿਆ ਹੈ।[3] ਰਵਿਦਾਸ ਜੀ ਦੀਆਂ ਹੇਠਲੀਆਂ ਸਤਰਾਂ ਵਿਚ ਕਰੁਣਾ-ਰਸ ਮਿਲਦਾ ਹੈ:

ਦੁਖੀ ਦੁਹਾਗਨਿ ਦੁਇ ਪਖ ਹੀਨੀ ॥
ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ ॥
ਪੁਰ ਸਲਾਤ ਕਾ ਪੰਥੁ ਦੁਹੇਲਾ ॥
ਸੰਗਿ ਨ ਸਾਥੀ ਗਵਨੁ ਇਕੇਲਾ ॥੨॥
ਦੁਖੀਆ ਦਰਦਵੰਦੁ ਦਰਿ ਆਇਆ ॥
ਬਹੁਤੁ ਪਿਆਸ ਜਬਾਬੁ ਨ ਪਾਇਆ ॥
ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥
ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥੩॥੧॥

## ਅਲੰਕਾਰ ਯੋਜਨਾ

ਰਵਿਦਾਸ ਬਾਣੀ ਦਾ ਇਕ ਹੋਰ ਵਿਸ਼ੇਸ਼ ਗੁਣ ਅਲੰਕਾਰਾਂ ਦੀ ਸੁਭਾਵਕ ਤੇ ਢੁਕਵੀਂ ਵਰਤੋਂ ਹੈ। ਸਭ ਤੋਂ ਵੱਧ ਦ੍ਰਿਸ਼ਟਾਂਤ ਅਲੰਕਾਰ ਦੀ ਵਰਤੋਂ ਕੀਤੀ ਗਈ ਹੈ ਤਾਂ ਜੋ ਪਾਠਕ ਭਾਵ ਚੰਗੀ ਤਰ੍ਹਾਂ ਸਮਝ ਸਕੇ:

- **ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲ ਪਰੈ ਜੈਸੇ ਬਉਰੇ॥**
- **ਇਹ ਤਨੁ ਐਸਾ ਜੈਸੇ ਘਾਸ ਕੀ ਟਾਟੀ॥**
  **ਜਲਿ ਗਇਓ ਘਾਸੁ ਰਲਿ ਗਇਓ ਮਾਟੀ॥**

ਰੂਪਕ ਅਲੰਕਾਰ ਦੀ ਵਰਤੋਂ ਵੀ ਹੋਈ ਹੈ:

- **ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥**
- **ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ॥**
- **ਜਉ ਤੁਮ ਗਿਰਿਵਰ ਤਉ ਹਮ ਮੋਰਾ॥**
  **ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥**
- **ਜਉ ਤੁਮ ਤੀਰਥ ਤਉ ਹਮ ਜਾਤੀ॥**

ਅਨੁਪ੍ਰਾਸ ਅਲੰਕਾਰ ਦੀ ਵਰਤੋਂ ਕਈ ਥਾਈਂ ਕੀਤੀ ਗਈ ਹੈ:

- **ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥**
  **ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥**
- **ਜਹ ਜਹ ਜਾਉ ਮਹਾ ਤੇਰੀ ਸੇਵਾ॥**

## ਬਿੰਬ ਵਿਧਾਨ

ਬਿੰਬ ਕਿਸੇ ਸਾਹਿਤਕਾਰ ਵੱਲੋਂ ਭਾਵ ਪ੍ਰਗਟਾਵੇ ਦਾ ਸਾਧਨ ਹੁੰਦੇ ਹਨ। ਸਾਧਾਰਨ ਤੌਰ 'ਤੇ ਬਿੰਬ ਦਾ ਅਰਥ ਕਿਸੇ ਮੂਲ ਵਸਤੂ ਦੀ ਪ੍ਰਤਿਕਿਰਤ, ਪ੍ਰਤਿਛਾਇਆ ਜਾਂ ਪ੍ਰਤੀਕ ਹੁੰਦਾ ਹੈ। ਬਿੰਬਵਾਦ ਭਾਵਾਂ ਦੇ ਵੇਗ ਤੋਂ ਰਹਿਤ ਹੁੰਦਾ ਹੈ ਅਤੇ ਇਸ ਦਾ ਸੁਭਾਅ ਕਲਪਨਾਸ਼ੀਲ ਤੇ ਕਾਵਿ-ਮਈ ਹੁੰਦਾ ਹੈ। ਇਸ ਵਿਚ ਬਿੰਬਾਂ ਜਾਂ ਚਿੰਨ੍ਹਾਂ ਰਾਹੀਂ ਜੀਵਨ ਦੇ ਬੌਧਿਕ, ਸਦਾਚਾਰਕ ਤੇ ਭਾਵੁਕ ਅਰਥ ਪ੍ਰਗਟ ਕੀਤੇ ਜਾਂਦੇ ਹਨ। ਭਾਵੇਂ ਸ਼ਬਦ ਅਸੀਂ ਸਧਾਰਨ ਤੌਰ 'ਤੇ ਹੀ ਵਰਤਦੇ ਹਾਂ, ਪਰ ਉਹ ਕਿਸੇ ਖ਼ਾਸ ਹਵਾਲੇ ਦੇ ਬਿੰਬ ਹੁੰਦੇ ਹਨ।[4] ਰਵਿਦਾਸ ਜੀ ਦੀ ਬਾਣੀ ਵਿਚ ਬਿੰਬਾਂ ਦੀ ਵਰਤੋਂ ਸੁਭਾਵਿਕ ਹੋਈ ਹੈ। ਜਿਵੇਂ ਇਸ਼ਟ ਨਾਲ ਮਨੁੱਖ ਦੇ ਰਿਸ਼ਤੇ ਨੂੰ ਪ੍ਰਗਟਾਉਣ ਲਈ ਹੇਠ ਲਿਖੇ ਬਿੰਬ ਵਰਤੇ ਗਏ ਹਨ:

- **ਤੁਮ ਜੁਨਾਇਕ ਆਛਹੁ ਅੰਤਰਜਾਮੀ॥**
  **ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥**
- **ਰਾਮ ਗੁਸਈਆ ਜੀਅ ਕੇ ਜੀਵਨਾ**
  **ਮੋਹਿ ਨ ਬਿਸਾਰਹੁ ਮੈ ਜਨ ਤੇਰਾ॥**

- ਨਾਥ ਕਛੂਅ ਨ ਜਾਨਉ
  ਮਨ ਮਾਇਆ ਕੈ ਹਾਥਿ ਬਿਕਾਨਉ ॥੧॥ ਰਹਾਉ ॥

'ਜਨ ਤੇ ਸੁਆਮੀ' ਨਾਥ ਤੇ ਨਾਥੀ ਵਾਲਾ ਇਹ ਬਿੰਬ ਭਾਰਤੀ ਧਾਰਨਾ ਦੇ ਦੰਪਤੀ ਜੀਵਨ ਦੀਆਂ ਭਾਵਨਾਵਾਂ ਦੇ ਪ੍ਰਗਟਾਅ ਵਿਚ ਰੋਕ ਨਹੀਂ ਪਾਉਂਦਾ, ਸਗੋਂ ਧਨ ਪਿਰ ਦੇ ਬਿੰਬ ਨੂੰ ਉਘਾੜਦਾ ਹੈ ਕਿਉਂਜੋ ਭਾਰਤੀ ਸੰਸਕ੍ਰਿਤੀ ਵਿਚ ਇਸਤਰੀ ਜਾਤ ਦਾ ਰੋਲ ਕਲਪਿਤ ਕੀਤਾ ਗਿਆ ਹੈ, ਉਹ ਮਰਦ ਦੀ ਅਧੀਨਤਾ ਅਥਵਾ ਦਾਸੀ ਭਾਵ ਵਾਲਾ ਹੈ। ਤੱਤ ਵਿਗਿਆਨ ਵਿਚ ਬ੍ਰਹਮ ਨੂੰ ਪੁਰਸ਼ ਅਤੇ ਪ੍ਰਕਿਰਤੀ ਨੂੰ ਮਾਇਆ ਚਿਤਰਿਆ ਗਿਆ ਹੈ। ਇਹ ਬਿੰਬ ਪ੍ਰਕਿਰਤਿਕ ਜੀਵਨ ਦੇ ਪੁਰਸ਼ ਤੇ ਇਸਤਰੀ, ਸਹੁ ਤੇ ਸੁਹਾਗਣ/ਦੁਹਾਗਣ ਵਾਲੇ ਬਿੰਬ ਦਾ ਪ੍ਰਤਿ-ਰੂਪ ਹੈ। ਇਸ ਲਈ ਅਧਿਆਤਮਿਕ ਭਾਵਨਾਵਾਂ ਦੇ ਪ੍ਰਗਟਾਅ ਵਿਚ ਇਹ ਅਕਸਰ ਆਉਂਦੇ ਹਨ। ਅਧਿਆਤਮਿਕ ਖੇਤਰ ਦੇ ਰਹੱਸਵਾਦੀ ਅਨੁਭਵ ਨੂੰ ਸਾਕਾਰ ਰੂਪ ਦੇਣ ਲਈ ਇਹਨਾਂ ਦੀ ਵਰਤੋਂ ਨਿਰੰਤਰ ਹੁੰਦੀ ਆਈ ਹੈ।[5] ਭਗਤ ਰਵਿਦਾਸ ਦੀ ਬਾਣੀ ਵਿਚ ਇਹ ਬਿੰਬ ਮਿਲਦਾ ਹੈ। 'ਪ੍ਰੇਮੀ ਤੇ ਪ੍ਰੀਤਮ', 'ਦਾਸ ਤੇ ਸਵਾਮੀ' ਦਾ ਬਿੰਬ ਵਧੇਰੇ ਉਪਯੋਗ ਹੋਇਆ ਹੈ:

- ਸਹ ਕੀ ਸਾਰ ਸੁਹਾਗਨਿ ਜਾਨੈ ॥
  ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥
  ਤਨੁ ਮਨੁ ਦੇਇ ਨ ਅੰਤਰੁ ਰਾਖੈ ॥
  ਅਵਰਾ ਦੇਖਿ ਨ ਸੁਨੈ ਅਭਾਖੈ ॥੧॥... ...
  ਦੂਖੀ ਦੁਹਾਗਨਿ ਦੁਇ ਪਖ ਹੀਨੀ ॥
  ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ ॥
- ਜਉ ਤੁਮ ਗਿਰਿਵਰ ਤਉ ਹਮ ਮੋਰਾ ॥
  ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥... ...
  ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
  ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥

ਭਗਤ ਰਵਿਦਾਸ ਜੀ ਨੇ ਰੂਪਕ ਬਿੰਬਾਂ ਦੀ ਕਾਫ਼ੀ ਵਰਤੋਂ ਕੀਤੀ ਹੈ। ਹੇਠ ਲਿਖਿਆ ਸ਼ਬਦ ਦੇਖੋ:

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥...
ਹਮ ਅਉਗਨ ਤੁਮ ਉਪਕਾਰੀ ॥੧॥ ਰਹਾਉ ॥
ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥

ਇਸ ਵਿਚ 'ਤੁਮ ਚੰਦਨ', 'ਹਮ ਇਰੰਡ', 'ਤੁਮ ਮਖਤੂਲ', 'ਹਮ ਅਉਗਨ', 'ਤੁਮ ਉਪਕਾਰੀ', 'ਸੁਪੇਦ ਸਪੀਅਲ' 'ਹਮ ਬਪੁਰੇ ਜਸ ਕੀਰਾ' ਰੂਪਕ ਬਿੰਬ ਹਨ।

ਇਸੇ ਤਰ੍ਹਾਂ ਰਵਿਦਾਸ ਨੇ ਕਈ ਦ੍ਰਿਸ਼ ਬਿੰਬ ਪੇਸ਼ ਕੀਤੇ ਹਨ, ਜੋ ਆਪਣਾ ਡੂੰਘਾ ਅਸਰ ਛੱਡਦੇ ਹਨ। ਰਾਗ ਆਸਾ ਵਿਚ ਇਕ ਮਾਇਆ ਰੂਪੀ ਮਨੁੱਖ ਦਾ ਚਿੱਤਰ

ਬੜੇ ਸੁਚੱਜੇ ਢੰਗ ਨਾਲ ਪੇਸ਼ ਕੀਤਾ ਹੈ ਕਿ ਮਾਇਆ-ਮੋਹ ਵਿਚ ਇਹ ਮਿੱਟੀ ਦਾ ਪੁਤਲਾ ਕਿਵੇਂ ਨੱਚ ਰਿਹਾ ਹੈ, ਭਾਵ ਭਟਕ ਰਿਹਾ ਹੈ। ਉਹ ਮਾਇਆ ਨੂੰ ਚਾਰ-ਚੁਫੇਰੇ ਢੂੰਡਦਾ ਫਿਰਦਾ ਹੈ। ਜੇ ਉਸ ਨੂੰ ਕੁਝ ਧਨ ਮਿਲ ਜਾਂਦਾ ਹੈ ਤਾਂ ਉਹ ਹੰਕਾਰ ਕਰਨ ਲੱਗਦਾ ਹੈ, ਜੇ ਗੁਆਚ ਜਾਵੇ ਤਾਂ ਰੋਂਦਾ ਹੈ, ਦੁਖੀ ਹੁੰਦਾ ਹੈ:

**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥**
**ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ ਰਹਾਉ ॥**
**ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥**
**ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥**

ਰਵਿਦਾਸ ਜੀ ਦਾ ਬਿੰਬ ਸਿਰਜਨ ਖੇਤਰ ਬੜਾ ਵਿਸ਼ਾਲ ਹੈ। ਪ੍ਰਭਾਵ ਨੂੰ ਤੀਖਣ ਕਰਨ ਲਈ ਉਹ ਇਕ ਹੀ ਵਿਚਾਰ ਜਾਂ ਭਾਵ ਨੂੰ ਪ੍ਰਗਟਾਉਣ ਲਈ ਬਿੰਬਾਂ ਦੀਆਂ ਲੜੀਆਂ ਗੁੰਦ ਦੇਂਦੇ ਹਨ। ਧਨਾਸਰੀ ਰਾਗ ਵਿਚ ਉਚਾਰੀ ਆਰਤੀ ਵਿਚ ਨਾਮ ਦੇ ਵਿਸ਼ੇ ਤੇ ਆਸਨ, ਉਰਸਾ (ਸਿਲ), ਅੰਭੁਲਾ (ਪਾਣੀ), ਚੰਦਨ, ਦੀਵਾ, ਵੱਟੀ, ਤੇਲ, ਧਾਗਾ, ਫੁੱਲ ਮਾਲਾ ਆਦਿ ਦੇ ਬਿੰਬ ਉਪਯੋਗ ਕੀਤੇ ਹਨ:

**ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ**
**ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥**
**ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ**
**ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥**
**ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ**
**ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥**
**ਨਾਮ ਤੇਰੇ ਕੀ ਜੋਤਿ ਲਗਾਈ**
**ਭਇਓ ਉਜਿਆਰੋ ਭਵਨ ਸਗਲਾਰੇ ॥੨॥**
**ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ**
**ਭਾਰ ਅਠਾਰਹ ਸਗਲ ਜੂਠਾਰੇ ॥**

ਰਵਿਦਾਸ ਜੀ ਨੇ ਆਪਣੇ ਪਰਮਾਤਮਾ ਨਾਲ ਪ੍ਰੇਮ ਸੰਬੰਧ ਦੀ ਸਦੀਵਤਾ ਦਰਸਾਉਣ ਲਈ ਮੱਛੀ ਤੇ ਪਾਣੀ ਦੇ ਬਿੰਬ ਬੜੇ ਖ਼ੂਬਸੂਰਤ ਢੰਗ ਨਾਲ ਵਰਤੇ ਹਨ। ਉਹ ਲਿਖਦੇ ਹਨ ਕਿ ਮੱਛੀ ਨੂੰ ਫੜ ਕੇ ਭਾਵੇਂ ਟੋਟੇ-ਟੋਟੇ ਕਰ ਦੇਈਏ ਤੇ ਰਿੰਨ੍ਹ ਕੇ ਖਾ ਜਾਈਏ ਪਰ ਫਿਰ ਵੀ ਮੱਛੀ ਨੂੰ ਪਾਣੀ ਨਹੀਂ ਭੁੱਲਦਾ। ਖਾਣ ਵਾਲੇ ਨੂੰ ਪਿਆਸ ਜ਼ਰੂਰ ਲੱਗਦੀ ਹੈ:

**ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥**
**ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥**

ਭਗਤ ਰਵਿਦਾਸ ਜੀ ਦੁਆਰਾ ਸਿਰਜੇ ਬਿੰਬਾਂ ਨੂੰ ਬਾਅਦ ਵਾਲੇ ਭਗਤੀ ਸਾਹਿਤ

ਵਿਚ ਵੀ ਵੱਡੀ ਪੱਧਰ 'ਤੇ ਵਰਤਿਆ ਗਿਆ ਹੈ ਜਿਥੋਂ ਇਹਨਾਂ ਦੀ ਮਹੱਤਾ ਉਜਾਗਰ ਹੁੰਦੀ ਹੈ।

## ਪ੍ਰਤੀਕ

ਰੂਪਕ ਬਿੰਬ ਜਦੋਂ ਇਕ ਹੀ ਅਰਥ ਭਾਵ ਲਈ ਲੰਮਾਂ ਸਮਾਂ ਵਰਤੇ ਜਾਣ ਤਾਂ ਉਹ ਪ੍ਰਤੀਕ ਬਣ ਜਾਂਦੇ ਹਨ। ਪ੍ਰਤੀਕਾਂ ਰਾਹੀਂ ਜੀਵਨ ਦੇ ਬੌਧਿਕ, ਸਦਾਚਾਰਿਕ ਤੇ ਭਾਵੁਕ ਅਰਥ ਜਾਂ ਕੀਮਤਾਂ ਪ੍ਰਗਟ ਹੁੰਦੀਆਂ ਹਨ। ਦੁਸਹਿਰੇ ਦੇ ਅਵਸਰ 'ਤੇ ਰਾਵਣ ਦੇ ਬੁੱਤ 'ਤੇ ਗਿਆਰ੍ਹਵਾਂ ਸਿਰ ਜੋ ਖੋਤੇ ਦਾ ਹੁੰਦਾ ਹੈ, ਇਸ ਗੱਲ ਦਾ ਪ੍ਰਤੀਕ ਹੈ ਕਿ ਰਾਵਣ ਚਾਰ ਵੇਦਾਂ ਅਤੇ ਛੇ ਸ਼ਾਸਤਰਾਂ ਦਾ ਵਿਦਵਾਨ ਹੁੰਦਾ ਹੋਇਆ ਵੀ ਖਰ-ਮਗ਼ਜ਼ ਵਾਲਾ ਜਾਂ ਹੱਠੀ ਸੀ। ਪ੍ਰਤੀਕਾਂ ਦੀਆਂ ਦੋ ਕੀਮਤਾਂ ਹੁੰਦੀਆਂ ਹਨ। ਇਕ ਅੰਦਰਲੀ ਤੇ ਇਕ ਬਾਹਰਲੀ। ਇਕ ਦਾ ਅਰਥ ਜਾਂ ਪ੍ਰਸੰਗ ਸਾਧਾਰਨ ਹੁੰਦਾ ਹੈ, ਦੂਜੇ ਦਾ ਵਿਸ਼ੇਸ਼। ਉਦਾਹਰਨ ਲਈ ਇਕ ਸਾਧਾਰਨ ਨਾਸਤਕ ਲਈ ਬਾਈਬਲ ਦੀ ਕੋਈ ਕੀਮਤ ਨਹੀਂ ਜਦੋਂ ਕਿ ਈਸਾਈ ਲਈ ਇਹ ਧਰਮ ਦਾ ਪ੍ਰਤੀਕ ਹੈ। ਧਾਰਮਿਕ ਖੇਤਰ ਵਿਚ ਪ੍ਰਤੀਕਾਂ ਦਾ ਮਹੱਤਵ ਬਹੁਤ ਵਧ ਜਾਂਦਾ ਹੈ। ਈਸ਼ਵਰ ਨਿਰਾਕਾਰ ਹੈ, ਉਸ ਦਾ ਨਾਂ ਅਤੇ ਉਸ ਦੀ ਮੂਰਤੀ ਉਸ ਦੇ ਪ੍ਰਤੀਕ ਹਨ। ਸੂਰਜ ਸਾਰੇ ਸੰਸਾਰ ਵਿਚ ਈਸ਼ਵਰ ਦਾ ਪ੍ਰਮੁੱਖ ਪ੍ਰਤੀਕ ਮੰਨਿਆ ਜਾਂਦਾ ਹੈ ਅਤੇ ਜੋਤੀ ਜਾਂ ਪ੍ਰਕਾਸ਼ ਗਿਆਨ ਦਾ। ਇਸੇ ਤਰ੍ਹਾਂ ਉਪਨਿਸ਼ਦ ਵਿਚ ਪੰਛੀ ਜੀਵ-ਆਤਮਾ ਦਾ ਪ੍ਰਤੀਕ ਮੰਨਿਆ ਗਿਆ ਹੈ।[6]

ਭਗਤ ਰਵਿਦਾਸ ਜੀ ਨੇ ਭਗਤਾਂ ਲਈ 'ਸੁਹਾਗਣ' ਅਤੇ ਪਰਮਾਤਮਾ ਤੋਂ ਬੇਮੁਖ ਹੋਣ ਵਾਲਿਆਂ ਲਈ 'ਦੁਹਾਗਣ' ਦਾ ਪ੍ਰਤੀਕ ਵਰਤਿਆ ਹੈ। ਇਸੇ ਤਰ੍ਹਾਂ 'ਕੀਟ' ਨਿਰਮਾਨਤਾ ਲਈ ਅਤੇ 'ਬਿਖ' ਮਾਇਆ ਲਈ ਪ੍ਰਤੀਕ ਵਜੋਂ ਵਰਤਿਆ ਗਿਆ ਹੈ। ਆਤਮਾ ਲਈ ਉਹਨਾਂ ਪੰਛੀ ਨੂੰ ਪ੍ਰਤੀਕ ਵਜੋਂ ਵਰਤਿਆ ਹੈ, ਜਿਸ ਨੇ ਪਤਾ ਨਹੀਂ ਸਰੀਰ ਰੂਪੀ ਪਿੰਜਰ ਨੂੰ ਛੱਡ ਕੇ ਕਿਸ ਵੇਲੇ ਤੁਰ ਜਾਣਾ ਹੈ:

**ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥੧॥**
**ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥**
**ਜੈਸੇ ਤਰਵਰ ਪੰਖਿ ਬਸੇਰਾ ॥**

ਰਵਿਦਾਸ ਜੀ ਨੇ ਸੰਸਾਰ ਲਈ 'ਕਸੁੰਭੜਾ' ਤੇ ਪਰਮਾਤਮਾ ਲਈ 'ਮਜੀਠ ਰੰਗ' ਪ੍ਰਤੀਕ ਵਜੋਂ ਵਰਤੇ ਹਨ:

**ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥**
**ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥**

## ਸਮਾਜਿਕ ਚਿਤਰਨ

ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਉਸ ਸਮੇਂ ਦੇ ਸਮਾਜ ਦਾ ਚਿੱਤਰ ਪੇਸ਼ ਕੀਤਾ ਹੈ, ਜਿਸ ਬਾਰੇ ਵਿਸਥਾਰ ਵਿਚ ਚਰਚਾ ਪਹਿਲਾਂ ਕੀਤੀ ਜਾ ਚੁੱਕੀ ਹੈ। ਇਥੇ

ਸੰਖੇਪ ਵਿਚ ਉਹਨਾਂ ਦੀ ਬਾਣੀ ਵਿਚੋਂ ਕੁਝ ਮਿਸਾਲਾਂ ਹੀ ਦਿੱਤੀਆਂ ਜਾ ਰਹੀਆਂ ਹਨ। ਰਵਿਦਾਸ ਜੀ ਦੇ ਸਮਾਜ ਵਿਚ ਗ਼ਰੀਬਾਂ ਦੀ ਸਮਾਜਕ ਦਸ਼ਾ ਬਹੁਤ ਮਾੜੀ ਸੀ। ਅਮੀਰ ਲੋਕ ਉਹਨਾਂ ਨਾਲ ਹਮਦਰਦੀ ਕਰਨ ਦੀ ਥਾਂ 'ਤੇ ਹੱਸਿਆ ਕਰਦੇ ਸਨ:

**ਦਾਰਿਦੁ ਦੇਖਿ ਸਭੁ ਕੋ ਹਸੈ ਐਸੀ ਦਸਾ ਹਮਾਰੀ॥**

ਸ਼ਰਾਬ ਪੀਣਾ ਅਪਵਿੱਤਰ ਕਾਰਜ ਸਮਝਿਆ ਜਾਂਦਾ ਸੀ ਤੇ ਚੰਗੇ ਵਿਅਕਤੀ ਇਸ ਤੋਂ ਦੂਰ ਰਹਿੰਦੇ ਸਨ:

**ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ**
**ਸੰਤ ਜਨ ਕਰਤ ਨਹੀ ਪਾਨੰ॥**
**ਸੁਰਾ ਅਪਵਿਤ੍ਰ ਨਤ ਅਵਰ ਜਲ ਰੇ**
**ਸੁਰਸਰੀ ਮਿਲਤ ਨਹਿ ਹੋਇ ਆਨੰ॥**

## ਇਤਿਹਾਸਕ ਹਵਾਲੇ

ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਇਤਿਹਾਸਕ ਹਵਾਲੇ ਦਿੱਤੇ ਹਨ। ਨਾਮਦੇਵ ਜੀ, ਕਬੀਰ ਜੀ, ਤ੍ਰਿਲੋਚਨ ਜੀ, ਸਧਨਾ ਜੀ, ਸੈਣ ਜੀ, ਪੰਜੇ ਭਗਤ ਨਾਮ ਸਿਮਰਨ ਕਰਨ ਕਰਕੇ ਆਪਣਾ ਜੀਵਨ ਸਫ਼ਲਾ ਕਰ ਗਏ:

**ਨਾਮਦੇਵ ਕਬੀਰ ਤਿਲੋਚਨੁ ਸਧਨਾ ਸੈਨ ਤਰੈ॥**

ਕਈ ਸਥਾਨਾਂ, ਜਾਤਾਂ ਆਦਿ ਦੇ ਹਵਾਲੇ ਵੀ ਮਿਲਦੇ ਹਨ।

## ਮਿਥਿਹਾਸਕ ਹਵਾਲੇ

ਰਵਿਦਾਸ ਜੀ ਦੀ ਬਾਣੀ ਵਿਚ ਪੁਰਾਣਿਕ ਪ੍ਰਚਲਿਤ ਕਥਾਵਾਂ ਦੇ ਹਵਾਲੇ ਮਿਲਦੇ ਹਨ, ਜਿਥੋਂ ਉਹਨਾਂ ਦੀ ਵਿਸ਼ਾਲ ਸਾਹਿਤਿਕ ਪ੍ਰਤਿਭਾ ਦਾ ਪਤਾ ਲੱਗਦਾ ਹੈ। ਹਿੰਦੂ ਮਿਥਿਹਾਸ ਵਿਚੋਂ ਉਹਨਾਂ ਅਹਿਲਿਆ ਦੀ ਕਥਾ ਲੈ ਕੇ ਮਨੁੱਖ ਨੂੰ ਇਹ ਸਮਝਾਇਆ ਹੈ ਕਿ ਕਾਮ ਕਾਰਨ ਬਾਅਦ ਵਿਚ ਦੁੱਖ ਭੋਗਣਾ ਪੈਂਦਾ ਹੈ:

**ਗੋਤਮ ਨਾਰਿ ਉਮਾਪਤਿ ਸ੍ਵਾਮੀ॥**
**ਸੀਸੁ ਧਰਨਿ ਸਹਸ ਭਗ ਗਾਂਮੀ॥੪॥**
**ਇਨ ਦੂਤਨ ਖਲੁ ਬਧੁ ਕਰਿ ਮਾਰਿਓ॥**
**ਬਡੋ ਨਿਲਾਜੁ ਅਜਹੂ ਨਹੀ ਹਾਰਿਓ॥੫॥**

ਇੰਜ ਇਹਨਾਂ ਸਤਰਾਂ ਵਿਚ ਉਹਨਾਂ ਗੌਤਮ-ਨਾਰ (ਅਹੱਲਿਆ), ਉਮਾਪਤਿ (ਪਾਰਬਤੀ ਦਾ ਪਤੀ—ਸ਼ਿਵ) ਤੇ ਬ੍ਰਹਮਾ ਦਾ ਹਵਾਲਾ ਦਿੱਤਾ ਹੈ। ਇਸੇ ਤਰ੍ਹਾਂ ਚਿੰਤਾਮਨਿ ਦਾ ਜ਼ਿਕਰ ਹੈ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਅਜਿਹੀ ਮਣੀ ਹੈ ਜੋ ਮਨ ਦੀ ਹਰੇਕ ਮੁਰਾਦ ਪੂਰੀ ਕਰਦੀ ਹੈ। ਕਾਮਧੇਨ ਗਾਂ ਦਾ ਹਵਾਲਾ ਮਿਲਦਾ ਹੈ, ਜੋ ਸਵਰਗ ਵਿਚ ਰਹਿੰਦੀ ਹੈ ਤੇ ਹਰੇਕ ਦੀ ਮਨੋਕਾਮਨਾ ਪੂਰੀ ਕਰਦੀ ਹੈ:

**ਸੁਖ ਸਾਗਰ ਸੁਰਤਰੁ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ॥**

ਕਨੌਜ ਦੇ ਇਕ ਦੁਰਾਚਾਰੀ ਬ੍ਰਾਹਮਣ ਅਜਾਮਲ ਦਾ ਹਵਾਲਾ ਮਿਲਦਾ ਹੈ, ਜਿਸ ਨੇ ਇਕ ਵੇਸਵਾ ਨਾਲ ਵਿਆਹ ਕੀਤਾ ਸੀ। ਆਪਣੇ ਪੁੱਤਰ ਦਾ ਨਾਮ ਨਾਰਾਇਣ ਰੱਖਣ ਕਰਕੇ ਉਸ ਨਾਰਾਇਣ ਦਾ ਭਗਤ ਬਣ ਗਿਆ ਅਤੇ ਮੁਕਤੀ ਪ੍ਰਾਪਤ ਕਰ ਲਈ। ਪਿੰਗਲਾ ਜਨਕਪੁਰੀ ਦੀ ਇਕ ਵੇਸਵਾ ਸੀ। ਉਹ ਇਕ ਧਨੀ ਸੁੰਦਰ ਜਵਾਨ 'ਤੇ ਮੋਹਿਤ ਹੋ ਗਈ। ਉਹ ਜਵਾਨ ਰਾਤ ਉਸ ਪਾਸ ਨਾ ਆਇਆ ਤਾਂ ਉਸ ਦੀ ਰਾਤ ਬੇਚੈਨੀ ਵਿਚ ਬੀਤਣ ਲੱਗੀ। ਅੰਤ ਉਸ ਨੇ ਸੋਚਿਆ ਕਿ ਜੇ ਮੈਂ ਅਜਿਹਾ ਪ੍ਰੇਮ ਪਰਮਾਤਮਾ ਨਾਲ ਲਾਉਂਦੀ ਤਾਂ ਕਿੰਨਾ ਚੰਗਾ ਹੁੰਦਾ। ਇੰਜ ਉਹ ਪ੍ਰਭੂ ਦਾ ਸਿਮਰਨ ਕਰਨ ਨਾਲ ਮੁਕਤ ਹੋ ਗਈ। ਕੁੰਚਰ ਦਾ ਹਵਾਲਾ ਵੀ ਮਿਲਦਾ ਹੈ ਜੋ ਇਕ ਗੰਧਰਵ ਸੀ ਤੇ ਕੇਵਲ ਰਿਖੀ ਦੇ ਸਰਾਪ ਨਾਲ ਹਾਥੀ ਹੋ ਗਿਆ ਸੀ। ਵਰੁਣ ਦੇਵਤੇ ਦੇ ਤਲਾਬ ਵਿਚ ਤੇਂਦੂਏ ਨੇ ਉਸ ਨੂੰ ਗ੍ਰਸ ਲਿਆ। ਜਦੋਂ ਨਿਰਬਲ ਹੋ ਕੇ ਉਹ ਡੁੱਬਣ ਲੱਗਾ ਤਾਂ ਸੁੰਢ ਵਿਚ ਕਮਲ ਲੈ ਕੇ ਈਸ਼ਵਰ ਨੂੰ ਅਰਪਦੇ ਹੋਏ ਨੇ ਸਹਾਇਤਾ ਲਈ ਪੁਕਾਰ ਕੀਤੀ। ਭਗਵਾਨ ਨੇ ਤੇਂਦੂਏ ਦੇ ਬੰਧਨਾਂ ਤੋਂ ਗਜਰਾਜ ਨੂੰ ਮੁਕਤ ਕਰ ਦਿੱਤਾ:

**ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥**
**ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ॥**

ਮੁਸਲਮਾਨੀ ਬਿੰਬ ਪੁਰਸਲਾਤ ਦਾ ਜ਼ਿਕਰ ਮਿਲਦਾ ਹੈ, ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਦੋਜ਼ਖ਼ ਦੀ ਅੱਗ ਉੱਤੇ ਬਣਿਆ ਇਕ ਅਜਿਹਾ ਪੁਲ ਹੈ ਜੋ ਵਾਲ ਜਿੰਨਾ ਬਰੀਕ ਹੈ ਤੇ ਹਰੇਕ ਨੂੰ ਇਸ ਦੇ ਉਤੋਂ ਲੰਘਣਾ ਪੈਂਦਾ ਹੈ। ਨੇਕ ਕਮਾਈ ਨਾ ਕਰਨ ਵਾਲਿਆਂ ਨੂੰ ਇਸ ਮਿਥਿਹਾਸਕ ਪੁਲ ਰਾਹੀਂ ਚਿਤਾਵਨੀ ਦੇਂਦੇ ਹੋਏ ਉਹ ਲਿਖਦੇ ਹਨ:

**ਪੁਰਸਲਾਤ ਕਾ ਪੰਥੁ ਦੁਹੇਲਾ॥ ਸੰਗਿ ਨ ਸਾਥੀ ਗਵਨੁ ਇਕੇਲਾ॥**

## ਸੰਬੋਧਨ

ਭਗਤ ਰਵਿਦਾਸ ਦੀ ਬਾਣੀ ਦਾ ਇਕ ਕਾਵਿ ਗੁਣ ਸੰਬੋਧਨੀ ਸ਼ੈਲੀ ਦਾ ਉਪਯੋਗ ਹੈ। ਉਹਨਾਂ ਨੇ ਪਰਮਾਤਮਾ ਅਤੇ ਮਨੁੱਖ ਨੂੰ ਕਈ ਤਰ੍ਹਾਂ ਨਾਲ ਸੰਬੋਧਨ ਕੀਤਾ ਹੈ, ਜਿਵੇਂ 'ਸਗਲ ਭਵਨ ਕੇ ਨਾਇਕਾ', 'ਮਾਧਉ', 'ਨਾਗਰ ਜਨਾ', 'ਪਰਮਾਨੰਦ', 'ਰਾਜਾ ਰਾਮ ਚੰਦ', 'ਨਾਥ', 'ਗਰੀਬ ਨਿਵਾਜ਼', 'ਗੁਸਈਆ' ਆਦਿ।

## ਭਾਸ਼ਾ

ਭਗਤ ਰਵਿਦਾਸ ਨੇ ਭਟਕ ਰਹੀ ਲੋਕਾਈ ਨੂੰ ਸਹੀ ਰਸਤੇ ਪਾਉਣ ਲਈ ਸਰਲ ਤੇ ਜਨ-ਸਾਧਾਰਨ ਭਾਸ਼ਾ ਵਰਤੀ ਹੈ ਤਾਂ ਜੋ ਲੋਕ ਉਹਨਾਂ ਦੇ ਵਿਚਾਰਾਂ ਨੂੰ ਜਾਣ

ਸਕਣ। ਉਹਨਾਂ ਦੀ ਭਾਸ਼ਾ ਸਾਧ-ਭਾਸ਼ਾ ਹੈ, ਜੋ ਉਸ ਸਮੇਂ ਸਾਰੇ ਦੇਸ਼ ਵਿਚ ਸਮਝੀ ਜਾਂਦੀ ਸੀ। ਬਹੁਤ ਥਾਈਂ ਠੇਠ ਪੰਜਾਬੀ ਭਾਸ਼ਾ ਹੀ ਨਜ਼ਰੀਂ ਪੈਂਦੀ ਹੈ, ਜਿਵੇਂ:

- **ਬਿਨ ਦੇਖੇ ਉਪਜੈ ਨਹੀ ਆਸਾ॥**
  **ਜੋ ਦੀਜੈ ਸੋ ਹੋਇ ਬਿਨਾਸਾ॥**
- **ਨਾਮਦੇਵ ਕਬੀਰੁ ਤਿਲੋਚਨ ਸਧਨਾ ਸੈਨ ਤਰੈ॥**
  **ਕਹਿ ਰਵਿਦਾਸ ਸੁਨਹੋ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥**

ਆਪ ਦੀ ਬਾਣੀ ਵਿਚ ਅਰਬੀ ਫ਼ਾਰਸੀ ਦੇ ਸ਼ਬਦ ਮਿਲਦੇ ਹਨ, ਜਿਵੇਂ:

**ਬੇਗਮ ਪੁਰਾ ਸਹਰ ਕੋ ਨਾਉ॥**
**ਦੂਖੁ ਅੰਦੋਹੁ ਨਹੀ ਤਿਹਿ ਠਾਉ॥**
**ਨਾਂ ਤਸਵੀਸ ਖਿਰਾਜੁ ਨ ਮਾਲੁ॥**
**ਖਉਫੁ ਨ ਖਤਾ ਨ ਤਰਸੁ ਜਵਾਲੁ॥੧॥**
**ਅਬ ਮੋਹਿ ਖੂਬ ਵਤਨ ਗਹ ਪਾਈ॥**
**ਊਹਾਂ ਖੈਰਿ ਸਦਾ ਮੇਰੇ ਭਾਈ॥੧॥ ਰਹਾਉ॥**
**ਕਾਇਮੁ ਦਾਇਮੁ ਸਦਾ ਪਾਤਿਸਾਹੀ॥**
**ਦੋਮ ਨ ਸੇਮ ਏਕ ਸੋ ਆਹੀ॥**
**ਆਬਾਦਾਨੁ ਸਦਾ ਮਸਹੂਰ॥**

ਵਿਚ ਬੇਗਮਪੁਰਾ, ਸਹਰ, ਦੂਖੁ, ਖਤਾ, ਜਵਾਲੁ, ਖ਼ੂਬ, ਖੈਰ, ਪਾਤਿਸਾਹੀ, ਦੋਮ, ਸੋਮ, ਆਬਾਦਾਨੁ ਅਰਬੀ ਫ਼ਾਰਸੀ ਦੇ ਸ਼ਬਦ ਹਨ। ਰਵਿਦਾਸ ਨੇ ਮੈਥਲੀ, ਬ੍ਰਿਜ ਭਾਸ਼ਾ, ਅਵਧੀ ਅਤੇ ਖੜੀ ਸਧੂਕੜੀ ਭਾਸ਼ਾ ਦੀ ਵੀ ਪ੍ਰਯੋਗ ਕੀਤਾ ਹੈ। ਜਿਵੇਂ ਡਰਪੇ, ਕਹੂ, ਸਮਾਨਾ, ਸਮਝਸਿ, ਜਪਸਿ, ਫੁਨਿ ਚੇਤਜਹਿ, ਕੀਨੀ, ਇਕ ਸੰਗ ਕਾਮਾ ਆਦਿ ਅਵਧੀ ਭਾਸ਼ਾ ਦੇ ਸ਼ਬਦ ਹਨ। ਸੰਸਕ੍ਰਿਤ ਦੇ ਸ਼ਬਦ ਵੀ ਤਤਸਮ ਤੇ ਤਤਭਵ ਰੂਪ ਵਿਚ ਵਰਤੇ ਗਏ ਹਨ, ਜਿਵੇਂ ਉਨਮਦ, ਮਾਧਉ, ਅਰਬਿੰਦ, ਸੰਪਤ, ਨਿਮਤ, ਨਈਬੇਦ, ਅਨਲ, ਓਦਧਿ, ਖਿਆਨ, ਆਰਤੀ, ਅੰਭੁਲਾ, ਨਿਦਾਨਿ, ਮੁਕੰਦ ਆਦਿ।

ਇੰਜ ਰਵਿਦਾਸ ਜੀ ਨੇ ਬਾਣੀ ਵਿਚ ਉਰਦੂ, ਅਰਬੀ, ਫ਼ਾਰਸੀ ਤੇ ਸੰਸਕ੍ਰਿਤ ਸ਼ਬਦਾਂ ਦਾ ਪੂਰਾ ਅਤੇ ਠੀਕ ਪ੍ਰਯੋਗ ਕੀਤਾ ਹੈ। ਉਹਨਾਂ ਨੇ ਆਪਣੀਆਂ ਭਾਸ਼ਾਵਾਂ ਅਰਥਾਤ ਹਿੰਦੀ, ਸੰਸਕ੍ਰਿਤ, ਬ੍ਰਿਜ ਭਾਸ਼ਾ ਅਤੇ ਅਵਧੀ ਦੇ ਨਾਲ-ਨਾਲ ਉਰਦੂ, ਫ਼ਾਰਸੀ ਤੇ ਅਰਬੀ ਸ਼ਬਦਾਂ ਦਾ ਇਸਤੇਮਾਲ ਕਰ ਕੇ ਇਹ ਸਾਬਤ ਕੀਤਾ ਹੈ ਕਿ ਉਹ ਭਾਸ਼ਾ ਦੇ ਸਵਾਲ 'ਤੇ ਵੀ ਬਹੁਤ ਉਦਾਰਚਿਤ, ਖੁੱਲ੍ਹ-ਦਿਲੇ ਅਤੇ ਦੂਰ-ਦ੍ਰਿਸ਼ਟੀ ਵਾਲੇ ਸਨ। ਉਹਨਾਂ ਦੀਆਂ ਰਚਨਾਵਾਂ ਪੜ੍ਹਨ ਤੋਂ ਇਹ ਪਤਾ ਨਹੀਂ ਲੱਗਦਾ ਕਿ ਉਹ ਆਪਣੀ ਬੋਲੀ ਵਿਚ ਕਵਿਤਾ ਲਿਖ ਰਹੇ ਹਨ ਜਾਂ ਉਰਦੂ, ਫ਼ਾਰਸੀ ਤੇ ਅਰਬੀ ਮਿਲਾ ਕੇ ਇਕ ਨਵੀਂ ਭਾਸ਼ਾ ਦੀ ਰਚਨਾ ਕਰ ਰਹੇ ਹਨ।[7] ਆਪ ਨੇ ਬੜੀ ਸਰਲ ਭਾਸ਼ਾ ਵਿਚ ਕਈ ਅਜਿਹੀਆਂ ਪੰਕਤੀਆਂ ਲਿਖੀਆਂ ਹਨ ਜੋ ਜੀਵਨ ਦੀਆਂ ਅਟੱਲ ਸਚਾਈਆਂ ਹਨ

ਤੇ ਅਖਾਣਾਂ ਦਾ ਰੂਪ ਧਾਰਨ ਕਰ ਗਈਆਂ ਹਨ:

- **ਨੀਚਹੁ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ।**
- **ਜੋ ਦਿਨ ਆਵਹਿ ਸੋ ਦਿਨ ਜਾਹੀ॥**
  **ਕਰਨਾ ਕੂਚ ਰਹਨੁ ਥਿਰ ਨਾਹੀ॥**
- **ਜੋ ਦੀਸੈ ਸੋ ਹੋਇ ਬਿਨਾਸਾ॥**
- **ਸਹ ਕੀ ਸਾਰ ਸੁਹਾਗਨਿ ਜਾਨੈ॥**

ਉਪਰੋਕਤ ਅਧਿਐਨ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਭਗਤ ਰਵਿਦਾਸ ਜੀ ਦੀ ਬਾਣੀ ਉੱਚਕੋਟੀ ਦਾ ਕਾਵਿ ਹੈ ਜੋ ਮਨੁੱਖਤਾ ਦੇ ਭਲੇ ਲਈ ਰਚਿਆ ਗਿਆ। ਇਹ ਜਗਤ ਜਲੰਦੇ ਨੂੰ ਸ਼ਾਤ ਕਰਨ ਲਈ ਲਿਖਿਆ ਗਿਆ। ਰਾਗਾਂ ਵਿਚ ਹੋਣ ਕਰਕੇ ਤੇ ਬੋਲੀ ਤੇ ਸ਼ੈਲੀ ਪੱਖੋਂ ਇਹ ਉਚਤਮ ਰਚਨਾ ਹੋਣ ਕਰਕੇ ਇਸ ਦਾ ਬੜੇ ਸਤਿਕਾਰ ਨਾਲ ਕੀਰਤਨ ਕੀਤਾ ਜਾਂਦਾ ਹੈ ਤੇ ਵਿਆਖਿਆਕਾਰ ਦੁਖੀ ਹਿਰਦਿਆਂ ਨੂੰ ਸ਼ਾਂਤ ਕਰਨ ਲਈ ਇਸ ਬਾਣੀ ਦਾ ਸਹਾਰਾ ਲੈ ਕੇ ਆਪਣੇ ਵਿਆਖਿਆਨ ਲੋਕਾਂ ਅੱਗੇ ਪ੍ਰਸਤੁਤ ਕਰਦੇ ਹਨ। ਇਸੇ ਲਈ ਭਗਤੀ ਸਾਹਿਤ ਵਿਚ ਆਪ ਦੀ ਬਾਣੀ ਦਾ ਵਿਸ਼ੇਸ਼ ਸਥਾਨ ਹੈ।

## ਹਵਾਲੇ ਅਤੇ ਟਿੱਪਣੀਆਂ


1. **ਪੰਜਾਬੀ ਦੁਨੀਆ** (ਭਗਤੀ ਅੰਕ), ਪੰਨੇ 257-58.
2. ਪ੍ਰੇਮ ਪ੍ਰਕਾਸ਼, **ਭਾਰਤੀ ਕਾਵਿ-ਸ਼ਾਤਸਰ**, ਪੰਨਾ 195.
3. **ਪੰਜਾਬੀ ਯੂਨੀਵਰਸਿਟੀ ਪੰਜਾਬੀ ਸਾਹਿਤ ਕੋਸ਼** (ਪਰਿਭਾਸ਼ਕ ਸ਼ਬਦਾਵਲੀ), ਭਾਗ ਪਹਿਲਾ, ਪੰਨਾ 414.
4. **ਉਹੀ,** ਪੰਨਾ 380.
5. ਪਿਆਰ ਸਿੰਘ, 'ਗੁਰੂ ਰਵਿਦਾਸ—ਕਾਵਿ ਦਾ ਬਿੰਬ ਵਿਧਾਨ', **ਪੰਜਾਬੀ ਦੁਨੀਆਂ** (ਗੁਰੂ ਰਵਿਦਾਸ ਵਿਸ਼ੇਸ਼ ਅੰਕ), ਪੰਨਾ 171.
6. **ਪੰਜਾਬੀ ਯੂਨੀਵਰਸਿਟੀ ਪੰਜਾਬੀ ਸਾਹਿਤ ਕੋਸ਼**, ਭਾਗ ਪਹਿਲਾ, ਪੰਨਾ 358.
7. ਪ੍ਰਿਥਵੀ ਸਿੰਘ ਆਜ਼ਾਦ, 'ਪਰਮ ਸੰਤ ਰਵਿਦਾਸ', **ਭਗਤੀ ਕਾਵਿ**, ਪੰਨਾ 260.


●

# ਮੂਲ ਪਾਠ ਅਤੇ ਵਿਆਖਿਆ

## ਬਾਣੀ ਭਗਤ ਰਵਿਦਾਸ ਜੀ ਕੀ

ੴ ਸਤਿਗੁਰ ਪ੍ਰਸਾਦਿ॥

**ਸਿਰੀਰਾਗੁ ॥ ਤੋਹੀ[1] ਮੋਹੀ[2] ਮੋਹੀ ਤੋਹੀ ਅੰਤਰੁ[3] ਕੈਸਾ ॥ ਕਨਕ[4] ਕਟਿਕ[5] ਜਲ ਤਰੰਗ[6] ਜੈਸਾ ॥੧॥ ਜਉ ਪੈ[7] ਹਮ ਨ ਪਾਪ ਕਰੰਤਾ ਅਹੇ[8] ਅਨੰਤਾ[9] ॥ ਪਤਿਤ[10] ਪਾਵਨ[11] ਨਾਮੁ ਕੈਸੇ ਹੁੰਤਾ[12] ॥੧॥ ਰਹਾਉ ॥ ਤੁਮ੍ ਜੁ ਨਾਇਕ ਆਛਹੁ[13] ਅੰਤਰਜਾਮੀ ॥ ਪ੍ਰਭ ਤੇ ਜਨੁ[14] ਜਾਨੀਜੈ[15] ਜਨ ਤੇ ਸੁਆਮੀ ॥੨॥ ਸਰੀਰੁ ਆਰਾਧੈ[16] ਮੋ ਕਉ ਬੀਚਾਰੁ ਦੇਹੂ[17] ॥ ਰਵਿਦਾਸ ਸਮ ਦਲ[18] ਸਮਝਾਵੈ ਕੋਊ ॥੩॥**

***ਪਦ ਅਰਥ :*** 1. ਤੇਰੇ, 2. ਮੇਰੇ, 3. ਭੇਦ, 4. ਸੋਨਾ, 5. ਕੜਾ, 6. ਲਹਿਰ, 7. ਜੇਕਰ, 8. ਹੇ, 9. ਬੇਅੰਤ (ਪ੍ਰਭੂ), 10. ਡਿੱਗੇ ਹੋਏ, ਵਿਕਾਰਾਂ ਵਿਚ ਫਸੇ ਹੋਏ, ਨੀਚ, 11. ਪਵਿੱਤਰ, 12. ਹੁੰਦਾ, 13. ਹੋ, ਹੈਂ। 14. ਨੌਕਰ, ਸੇਵਕ, 15. ਪਛਾਣਿਆ ਜਾਂਦਾ ਹੈ। 16. ਸਿਮਰਨ ਕਰੋ, 17. ਦੇਹ, 18. ਸਭ ਜੀਵਾਂ ਵਿਚ ਵਿਆਪਕ, ਸਭ ਵਿਚ ਇਕੋ ਜਿਹਾ, ਅਨੇਕਤਾ ਵਿਚ ਏਕਤਾ।

***ਵਿਆਖਿਆ :*** (ਹੇ ਪਰਮਾਤਮਾ!) ਤੁਹਾਡੇ ਮੇਰੇ ਵਿਚ, ਮੇਰੇ ਤੁਹਾਡੇ ਵਿਚ ਕਿਹੋ ਜਿਹਾ ਅੰਤਰ (ਫ਼ਰਕ) ਹੈ ? (ਇਹ ਅੰਤਰ ਉਹੋ ਜਿਹਾ ਹੈ) ਜਿਸ ਤਰ੍ਹਾਂ ਦਾ ਸੋਨੇ ਤੇ ਸੋਨੇ ਦੇ ਕੜੇ ਵਿਚ, ਪਾਣੀ ਤੇ ਪਾਣੀ ਦੀਆਂ ਲਹਿਰਾਂ ਵਿਚ ਹੈ॥੧॥

ਹੇ ਬੇਅੰਤ (ਪਰਮਾਤਮਾ!) ਜੇ ਅਸੀਂ ਪਾਪ ਨਾ ਕਰਦੇ ਤਾਂ ਤੇਰਾ ਨਾਂ ਪਤਿਤ-ਪਾਵਨ ਭਾਵ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਕਿਵੇਂ ਹੋ ਜਾਂਦਾ॥੧॥ ਰਹਾਉ॥

ਹੇ ਅੰਤਰਜਾਮੀ ਭਾਵ ਦਿਲਾਂ ਦੀਆਂ ਜਾਨਣ ਵਾਲੇ ਪਰਮਾਤਮਾ! ਤੂੰ ਸਾਡਾ ਨਾਇਕ ਭਾਵ ਮਾਲਕ ਹੈਂ। ਪਰਮਾਤਮਾ ਤੋਂ ਉਸ ਦੇ ਸੇਵਕ ਦੀ ਤੇ ਸੇਵਕ ਤੋਂ ਪਰਮਾਤਮਾ ਬਾਰੇ ਪਤਾ ਚੱਲਦਾ ਹੈ॥੨॥

ਹੇ ਪਰਮਾਤਮਾ! ਮੈਨੂੰ ਇਹ ਸੁਮੱਤ ਬਖ਼ਸ਼ ਕਿ ਜਿੰਨਾ ਚਿਰ ਮੈਂ ਜਿਉਂਦਾ ਹਾਂ ਓਨੀ ਦੇਰ ਤੀਕ ਸਿਮਰਨ ਕਰਦਾ ਰਹਾਂ। (ਇਹ ਵੀ ਕ੍ਰਿਪਾ ਕਰ ਕਿ ਕੋਈ) ਰਵਿਦਾਸ ਨੂੰ ਇਹ ਸੂਝ ਦੇ ਦੇਵੇ ਕਿ ਤੂੰ ਸਭ ਜੀਵਾਂ ਵਿਚ ਵਿਆਪਕ ਹੈਂ॥੩॥

***ਭਾਵ ਅਰਥ :*** ਪਰਮਾਤਮਾ ਤੇ ਜੀਵ ਵਿਚ ਕੋਈ ਅੰਤਰ ਨਹੀਂ, ਪਰਮਾਤਮਾ ਸਰਬ ਵਿਆਪਕ ਹੈ। ਪਾਪ ਕਰ ਕੇ ਜੀਵ ਉਸ ਤੋਂ ਵੱਖਰੇ ਪ੍ਰਤੀਤ ਹੁੰਦੇ ਹਨ। ਪਰਮਾਤਮਾ ਦਾ ਨਾਮ ਹੀ ਪਾਪਾਂ ਤੋਂ ਛੁਟਕਾਰਾ ਦਿਵਾਉਂਦਾ ਹੈ। ਸਾਨੂੰ ਸਾਰੀ ਉਮਰ ਸਿਮਰਨ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਇਹ ਸ਼ਬਦ ਰਵਿਦਾਸ ਜੀ ਦੇ ਅਦ੍ਵੈਤਵਾਦੀ ਵਿਚਾਰਾਂ ਦਾ ਪ੍ਰਗਟਾਵਾ ਕਰਦਾ ਹੈ।

**ਰਾਗੁ ਗਉੜੀ ਰਵਿਦਾਸ ਜੀ ਕੇ ਪਦੇ ਗਉੜੀ ਗੁਆਰੇਰੀ**
**ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥**
**ਮੇਰੀ ਸੰਗਤਿ ਪੋਚ[1] ਸੋਚ[2] ਦਿਨੁ ਰਾਤੀ ॥ ਮੇਰਾ ਕਰਮੁ ਕੁਟਿਲਤਾ[3] ਜਨਮੁ ਕੁਭਾਂਤੀ[4] ॥੧॥ ਰਾਮ ਗੁਸਈਆ ਜੀਅ ਕੇ ਜੀਵਨਾ ॥ ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ॥੧॥ ਰਹਾਉ ॥ ਮੇਰੀ ਹਰਹੁ[5] ਬਿਪਤਿ[6] ਜਨ ਕਰਹੁ ਸੁਭਾਈ[7] ॥ ਚਰਣ ਨ ਛਾਡਉ ਸਰੀਰ ਕਲ[8] ਜਾਈ ॥੨॥ ਕਹੁ ਰਵਿਦਾਸ ਪਰਉ[9] ਤੇਰੀ ਸਾਭਾ[10] ॥ ਬੇਗਿ[11] ਮਿਲਹੁ ਜਨ ਕਰਿ ਨ ਬਿਲਾਂਬਾ[12] ॥੩॥੧॥**

***ਪਦ ਅਰਥ :*** 1. ਭੈੜੀ, ਨੀਚ, ਮਾੜਾ, 2. ਚਿੰਤਾ, ਫ਼ਿਕਰ, 3. ਖੋਟਾ, ਭੈੜੀਆਂ ਚਾਲਾਂ ਚੱਲਣਾ ਵਾਲਾ, 4. ਨੀਵੀਂ ਜਾਤ ਵਿਚੋਂ, ਭੈੜੀ ਕਿਸਮ ਦਾ, 5. ਦੂਰ ਕਰੇ, 6. ਮੁਸੀਬਤ, 7. ਚੰਗੇ ਭਾਗਾਂ ਵਾਲਾ, ਚੰਗੀ ਭਾਵਨਾ ਵਾਲਾ, 8. ਸੱਤਿਆ, 9. ਮੈਂ ਪੈਂਦਾ ਹਾਂ, 10. ਸ਼ਰਨ, ਸਾਂਭ-ਸੰਭਾਲ, 11. ਛੇਤੀ, 12. ਦੇਰ, ਢਿੱਲ।

ਇਸ ਸ਼ਬਦ ਦੇ ਸ਼ੁਰੂ ਵਿਚ ਰਵਿਦਾਸ ਜੀ ਕੇ ਪਦੇ ਇਸ ਲਈ ਆਇਆ ਹੈ ਕਿ ਰਵਿਦਾਸ ਜੀ ਦੇ 5 ਸ਼ਬਦ ਹਨ। 3 ਸ਼ਬਦ ਅਜਿਹੇ ਹਨ ਜਿਨ੍ਹਾਂ ਦੇ ਤਿੰਨ-ਤਿੰਨ ਪਦੇ ਭਾਵ ਬੰਦ ਹਨ। ਇਕ ਸ਼ਬਦ 4 ਬੰਦਾਂ ਵਾਲਾ ਤੇ ਇਕ ਸ਼ਬਦ 8 ਬੰਦਾਂ ਵਾਲਾ ਹੈ। ਤਿਪਦੇ, ਚਉਪਦਾ, ਅਸ਼ਟਪਦੀ ਲਿਖਣ ਦੀ ਥਾਂ ਸਾਰਿਆਂ ਲਈ ਸਾਂਝਾ ਲਫ਼ਜ਼ 'ਪਦੇ' ਵਰਤ ਲਿਆ ਹੈ।

***ਵਿਆਖਿਆ :*** (ਹੇ ਪ੍ਰਭੂ !) ਦਿਨ ਰਾਤ ਮੈਨੂੰ ਇਹ ਸੋਚ ਭਾਵ ਚਿੰਤਾ ਰਹਿੰਦੀ ਕਿ ਮੇਰੀ ਸੰਗਤ ਮਾੜਿਆਂ ਲੋਕਾਂ ਨਾਲ ਹੈ। ਮੇਰੇ ਕਰਮ ਵੀ ਚੰਗੇ ਨਹੀਂ, ਮੇਰਾ ਜਨਮ ਵੀ ਨੀਵੀਂ ਜਾਤੀ ਵਿਚੋਂ ਹੈ ॥੧॥

ਹੇ ਮੇਰੇ ਰਾਮ ! ਧਰਤੀ ਦੇ ਮਾਲਕ ! ਮੇਰੀ ਜਾਨ ਦੇ ਸਹਾਰੇ ! ਮੈਨੂੰ ਨਾ ਵਿਸਾਰੀਂ, ਮੈਂ ਤੇਰਾ ਸੇਵਕ ਹਾਂ ॥੧॥ ਰਹਾਉ ॥

(ਹੇ ਪ੍ਰਭੂ !) ਮੇਰੀ ਮੁਸੀਬਤ ਦੂਰ ਕਰੋ, ਮੈਨੂੰ ਚੰਗੀ ਭਾਵਨਾ ਵਾਲਾ ਬਣਾ ਲਵੋ। ਮੇਰੇ ਸਰੀਰ ਵਿਚੋਂ ਸਤਿਆ ਭਾਵ ਜਾਨ ਭਾਵੇਂ ਚਲੀ ਜਾਵੇ, ਮੈਂ ਆਪ ਜੀ ਦੇ ਚਰਨ ਨਹੀਂ ਛੱਡਾਂਗਾ ॥੨॥

ਰਵਿਦਾਸ ਜੀ ਕਹਿੰਦੇ ਹਨ ਕਿ ਹੇ ਪ੍ਰਭੂ ! ਮੈਂ ਤੇਰੀ ਸ਼ਰਨ ਪਿਆ ਹਾਂ, ਮੈਨੂੰ ਸੇਵਕ ਨੂੰ ਛੇਤੀ ਮਿਲੋ ਤੇ ਦੇਰ ਨਾ ਕਰੋ ॥੩॥੧॥

***ਭਾਵ ਅਰਥ :*** ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਪਰਮਾਤਮਾ ਅੱਗੇ ਅਰਦਾਸ ਕਰਦੇ ਹਨ ਕਿ ਮੇਰੀ ਸੰਗਤ ਵੀ ਮਾੜੀ ਹੈ ਤੇ ਕਰਮ ਵੀ ਮਾੜੇ ਹਨ, ਹੇ ਪਰਮਾਤਮਾ! ਮੇਰੇ 'ਤੇ ਮਿਹਰ ਕਰ, ਮੈਨੂੰ ਮਾੜੀ ਸੰਗਤ ਤੋਂ ਬਚਾਅ ਤੇ ਬਿਨਾਂ ਦੇਰੀ ਤੋਂ ਮੈਨੂੰ ਦਰਸ਼ਨ ਦਿਉ। ਮੈਂ ਤੁਹਾਡੀ ਸ਼ਰਨ ਆਇਆ ਹਾਂ।

**ਬੇਗਮ ਪੁਰਾ[1] ਸਹਰ ਕੋ ਨਾਉ ॥ ਦੂਖੁ ਅੰਦੋਹੁ[2] ਨਹੀ ਤਿਹਿ ਠਾਉ[3] ॥ ਨਾਂ ਤਸਵੀਸ[4] ਖਿਰਾਜੁ[5] ਨ ਮਾਲੁ ॥ ਖਉਫੁ ਨ ਖਤਾ[6] ਨ ਤਰਸੁ[7] ਜਵਾਲੁ[8] ॥੧॥ ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥ ਕਾਇਮੁ[9] ਦਾਇਮੁ[10] ਸਦਾ ਪਾਤਿਸਾਹੀ ॥ ਦੋਮ[11] ਨ ਸੇਮ[12] ਏਕ ਸੋ ਆਹੀ ॥ ਆਬਾਦਾਨੁ[13] ਸਦਾ ਮਸਹੂਰ ॥ ਊਹਾਂ ਗਨੀ[14] ਬਸਹਿ ਮਾਮੂਰ[15] ॥੨॥ ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ[16] ਮਹਲ ਨ ਕੋ ਅਟਕਾਵੈ ॥ ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ[17] ਸੁ ਮੀਤੁ ਹਮਾਰਾ ॥੩॥੨॥**

***ਪਦ ਅਰਥ :*** 1. ਜਿਥੇ ਕੋਈ ਗ਼ਮ ਨਾ ਹੋਵੇ, 2. ਚਿੰਤਾ, 3. ਥਾਂ 'ਤੇ, ਅਵਸਥਾ ਵਿਚ, 4. ਸੋਚ, 5. ਟੈਕਸ, ਕਰ, ਮਸੂਲ, 6. ਭੁੱਲ, 7. ਡਰ, 8. ਘਾਟਾ, ਹੇਠਾਂ ਡਿੱਗਣਾ, 9. ਰਹਿਣ ਵਾਲੀ, 10. ਸਦਾ, 11. ਦੂਜਾ, 12. ਤੀਜਾ, 13. ਵੱਸਣਾ, ਆਬਾਦ, 14. ਅਮੀਰ, ਧਨਾਢ, 15. ਰੱਜੇ ਹੋਏ, 16. ਭੇਤੀ, 17. ਹਮਵਤਨੀ, ਸਤਿਸੰਗੀ, ਇਕੋ ਸ਼ਹਿਰ ਦੇ ਰਹਿਣ ਵਾਲੇ।

***ਵਿਆਖਿਆ :*** ਬੇਗ਼ਮਪੁਰਾ ਭਾਵ ਜਿਥੇ ਕੋਈ ਗ਼ਮ ਨਾ ਹੋਵੇ, ਉਸ ਸ਼ਹਿਰ ਦਾ ਨਾਂ ਹੈ। ਉਸ ਸਥਾਨ 'ਤੇ ਕੋਈ ਦੁੱਖ ਚਿੰਤਾ ਨਹੀਂ, ਨਾ ਘਬਰਾਹਟ, ਨਾ ਟੈਕਸ ਤੇ ਨਾ ਕੋਈ ਜਾਇਦਾਦ ਹੈ। ਨਾ ਪਾਪ, ਨਾ ਡਰ, ਨਾ ਘਾਟਾ ਹੈ। ਇਸ ਦਾ ਭਾਵ ਉਸ ਆਤਮਕ ਅਵਸਥਾ ਤੋਂ ਹੈ, ਜਿਥੇ ਕੋਈ ਡਰ, ਚਿੰਤਾ ਨਹੀਂ, ਨਾ ਦੁਨੀਆਵੀ ਜਾਇਦਾਦ ਹੈ ਤੇ ਨਾ ਹੀ ਜਾਇਦਾਦ ਨੂੰ ਲੱਗਣ ਵਾਲਾ ਕੋਈ ਕਰ ਹੈ॥੧॥

ਹੇ ਮੇਰੇ ਭਾਈ! ਹੁਣ ਮੈਂ ਰਹਿਣ ਲਈ ਸੋਹਣੀ ਥਾਂ ਲੱਭ ਲਈ ਹੈ, ਜਿਥੇ ਹਮੇਸ਼ਾ ਸੁਖ ਹੀ ਸੁਖ ਹੈ॥੧॥ ਰਹਾਉ॥

ਉਥੋਂ ਦੀ ਪਾਤਸ਼ਾਹੀ ਸਦਾ ਥਿਰ ਰਹਿਣ ਵਾਲੀ ਹੈ। ਉਥੇ ਕਿਸੇ ਦਾ ਦੂਜਾ, ਤੀਜਾ ਦਰਜਾ ਨਹੀਂ, ਸਭ ਇਕੋ ਜਿਹੇ ਹਨ। ਉਹ ਸ਼ਹਿਰ ਸਦਾ ਮਸ਼ਹੂਰ ਤੇ ਆਬਾਦ ਹੈ। ਉਥੇ ਰੱਜੇ ਹੋਏ ਤੇ ਧਨਾਢ ਲੋਕ ਰਹਿੰਦੇ ਹਨ॥੨॥

ਜਿਵੇਂ ਉਹਨਾਂ ਨੂੰ ਚੰਗਾ ਲੱਗਦਾ ਹੈ, ਉਹ ਉਸੇ ਤਰ੍ਹਾਂ ਸੈਰ ਕਰਦੇ ਹਨ। ਉਹਨਾਂ ਨੂੰ ਮਹੱਲ ਦਾ ਕੋਈ ਵੀ ਵਾਕਫ਼ ਰੋਕਦਾ ਨਹੀਂ। ਰਵਿਦਾਸ ਚਮਾਰ, ਜਿਸ ਨੇ (ਦੁੱਖਾਂ ਆਦਿ ਤੋਂ) ਛੁਟਕਾਰਾ ਪਾ ਲਿਆ ਹੈ, ਕਹਿੰਦਾ ਹੈ ਕਿ ਜੋ ਮੇਰੇ ਸ਼ਹਿਰ ਦੇ ਰਹਿਣ ਵਾਲਾ ਹੈ, ਉਹ ਸਾਡਾ ਮਿੱਤਰ ਹੈ।

***ਭਾਵ ਅਰਥ :*** ਇਸ ਸ਼ਬਦ ਵਿਚ ਰਵਿਦਾਸ ਜੀ ਨੇ ਪਰਮਾਤਮਾ ਦੇ ਮਿਲਾਪ

ਵਾਲੀ ਆਤਮਕ ਅਵਸਥਾ ਦਾ ਵਰਣਨ ਕੀਤਾ ਹੈ, ਜਿਥੇ ਹਮੇਸ਼ਾਂ ਅਨੰਦ ਹੀ ਅਨੰਦ ਹੈ। ਕਿਸੇ ਕਿਸਮ ਦਾ ਦੁਨਿਆਵੀ ਫ਼ਿਕਰ ਨਹੀਂ। ਇਹ ਸੱਚਖੰਡ ਦੀ ਅਵਸਥਾ ਹੈ।

**ੴ ਸਤਿਗੁਰ ਪ੍ਰਸਾਦਿ ॥**

**ਗਉੜੀ ਬੈਰਾਗਣਿ ਰਵਿਦਾਸ ਜੀਉ ॥**

**ਘਟ[1] ਅਵਘਟ[2] ਡੂਗਰ[3] ਘਣਾ[4] ਇਕੁ ਨਿਰਗੁਣੁ[5] ਬੈਲੁ ਹਮਾਰ ॥ ਰਮਈਏ[6] ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ[7] ॥੧॥ ਕੋ ਬਨਜਾਰੋ[8] ਰਾਮ ਕੋ ਮੇਰਾ ਟਾਂਡਾ[9] ਲਾਦਿਆ ਜਾਇ ਰੇ ॥੧॥ ਰਹਾਉ ॥ ਹਉ ਬਨਜਾਰੋ ਰਾਮ ਕੋ ਸਹਜ[10] ਕਰਉ ਬ੍ਯਾਪਾਰੁ ॥ ਮੈ ਰਾਮ ਨਾਮ ਧਨੁ ਲਾਦਿਆ ਬਿਖੁ[11] ਲਾਦੀ ਸੰਸਾਰਿ ॥੨॥ ਉਰਵਾਰ[12] ਪਾਰ[13] ਕੇ ਦਾਨੀਆ[14] ਲਿਖਿ ਲੇਹੁ ਆਲ[15] ਪਤਾਲੁ[16] ॥ ਮੋਹਿ ਜਮ ਡੰਡੁ[17] ਨ ਲਾਗਈ ਤਜੀਲੇ[18] ਸਰਬ ਜੰਜਾਲ ॥੩॥ ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥ ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥੪॥੧॥**

***ਪਦ ਅਰਥ :*** 1. ਘਾਟੀ, ਰਸਤਾ, 2. ਔਖੀ, 3. ਪਹਾੜੀ, 4. ਬਹੁਤਾ, 5. ਚੰਗੇ ਗੁਣਾਂ ਤੋਂ ਹੀਣਾ, ਮਾੜਾ ਜਿਹਾ, 6. ਸੋਹਣਾ ਰਾਮ, 7. ਹੇ ਮੁਰਾਰੀ, ਹੇ ਪ੍ਰਭੂ, 8. ਵਪਾਰੀ, 9. ਗੱਡਿਆਂ ਦਾ ਸਮੂਹ ਜਿਨ੍ਹਾਂ 'ਤੇ ਵਪਾਰੀਆਂ ਨੇ ਸਾਮਾਨ ਲੱਦਿਆ ਹੋਵੇ, ਕਾਫ਼ਲਾ, 10. ਗਿਆਨ, 11. ਜ਼ਹਿਰ, 12. ਇਥੇ, ਉਰਲੇ ਲੋਕ, 13. ਉਥੇ, ਪਰਲੇ, ਪਰਲੋਕ, 14. ਜਾਣਨ ਵਾਲੇ, ਚਿੱਤ੍ਰ-ਗੁਪਤ. 15. ਊਲ, 16. ਜਲੂਲ, 17. ਡੰਨ, 18. ਛੱਡ ਦਿੱਤੇ ਹਨ।

***ਵਿਆਖਿਆ :*** ਰਸਤੇ ਬਹੁਤ ਔਖੇ ਹਨ ਪਰ ਮੇਰਾ ਬਲਦ ਮਾੜਾ ਜਿਹਾ ਹੈ। ਪਰਮਾਤਮਾ ਅੱਗੇ ਬੇਨਤੀ ਹੈ ਕਿ ਉਹ ਮੇਰੀ ਪੂੰਜੀ ਦੀ ਰੱਖਿਆ ਕਰੇ। ਰਵਿਦਾਸ ਜੀ ਸਾਡਾ ਧਿਆਨ ਦਿਵਾਉਂਦੇ ਹਨ ਕਿ ਨਾਮ ਦਾ ਵਪਾਰ ਕਰਨ ਦਾ ਪੈਂਡਾ ਬਹੁਤ ਔਖਾ ਹੈ ਪਰ ਸਾਡਾ ਮਨ ਬਹੁਤ ਕਮਜ਼ੋਰ ਹੈ। ਇਸ ਲਈ ਉਹ ਪਰਮਾਤਮਾ ਦੀ ਸਹਾਇਤਾ ਲਈ ਬੇਨਤੀ ਕਰਦੇ ਹਨ॥੧॥

ਹੇ ਭਾਈ! ਪਰਮਾਤਮਾ ਦੇ ਨਾਮ ਦਾ ਵਪਾਰ ਕਰਨ ਵਾਲਾ ਕੋਈ ਵਿਅਕਤੀ ਮੈਨੂੰ ਮਿਲ ਪਵੇ ਤਾਂ ਜੋ ਮੇਰਾ ਮਾਲ ਵੀ ਲੱਦਿਆ ਜਾ ਸਕੇ। ਭਾਵ ਕਿ ਪਰਮਾਤਮਾ ਦੀ ਕਿਰਪਾ ਨਾਲ ਕੋਈ ਗੁਰਸਿੱਖ ਮਿਲ ਜਾਵੇ, ਜਿਸ ਦੀ ਸਹਾਇਤਾ ਨਾਲ ਮੈਂ ਵੀ ਪ੍ਰਭੂ ਦੇ ਨਾਮ ਦਾ ਵਪਾਰ ਕਰ ਸਕਾਂ॥੧॥ ਰਹਾਉ॥

ਮੈਂ ਪਰਮਾਤਮਾ ਦੇ ਨਾਮ ਦਾ ਵਪਾਰੀ ਹਾਂ ਤੇ ਮੈਂ ਅਜਿਹਾ ਵਪਾਰ ਕਰ ਰਿਹਾ ਹਾਂ ਜਿਸ ਵਿਚੋਂ ਮੈਨੂੰ ਸਹਿਜ ਅਵਸਥਾ ਦੀ ਕਮਾਈ ਹੋਵੇ। ਮੈਂ ਪ੍ਰਭੂ ਦੇ ਨਾਮ ਦਾ ਸੌਦਾ ਲੱਦਿਆ ਹੈ ਪਰ ਸੰਸਾਰ ਨੇ (ਮਾਇਆ ਰੂਪੀ) ਜ਼ਹਿਰ ਲੱਦੀ ਹੋਈ ਹੈ ਭਾਵ ਕਿ ਸੰਸਾਰ ਮਾਇਆ ਰੂਪੀ ਜ਼ਹਿਰ ਦਾ ਵਪਾਰ ਕਰ ਰਿਹਾ ਹੈ॥੨॥

ਲੋਕ-ਪ੍ਰਲੋਕ ਦੇ ਜਾਣਨ ਵਾਲਿਓ (ਭਾਵ ਚਿੱਤ੍ਰ-ਗੁਪਤ)! ਜੋ ਮਨ ਕਰੇ ਲਿਖ

ਲੈਣਾ ਪਰ ਮੈਨੂੰ ਜਮ ਸਜ਼ਾ ਨਹੀਂ ਦੇ ਸਕਣਗੇ ਕਿਉਂਕਿ ਮੈਂ ਸਾਰੇ ਝੰਜਟ ਛੱਡ ਦਿੱਤੇ ਹਨ ॥੩॥

ਇਹ ਸੰਸਾਰ ਕਸੁੰਭੜੇ ਦੇ ਰੰਗ ਦੀ ਨਿਆਈਂ ਹੈ ਭਾਵ ਥੋੜ੍ਹ-ਚਿਰਾ ਹੈ। ਰਵਿਦਾਸ ਚਮਾਰ ਦਾ ਕਹਿਣਾ ਹੈ ਕਿ ਮੇਰੇ ਪ੍ਰਭੂ ਦਾ ਨਾਮ-ਰੰਗ ਮਜੀਠ ਰੰਗ ਭਾਵ ਕਦੇ ਨਾ ਉਤਰਨ ਵਾਲਾ ਹੈ ॥੪॥੧॥

***ਭਾਵ ਅਰਥ :*** ਪਰਮਾਤਮਾ ਦੇ ਨਾਮ ਨਾਲ ਹੀ ਇਸ ਸੰਸਾਰ ਤੋਂ ਪਾਰ ਉਤਾਰਾ ਹੋ ਸਕਦਾ ਹੈ। ਮੋਹ ਮਾਇਆ ਦਾ ਰੰਗ ਕਸੁੰਭੜੇ ਦੀ ਨਿਆਈਂ ਹੈ, ਇਸ ਨਾਲ ਮੋਹ ਨਹੀਂ ਪਾਉਣਾ ਚਾਹੀਦਾ। ਪ੍ਰਭੂ-ਪਿਆਰ ਨਾਲ ਹੀ ਮੁਕਤੀ ਪ੍ਰਾਪਤ ਹੋ ਸਕਦੀ ਹੈ।

**ਗਉੜੀ ਪੂਰਬੀ ਰਵਿਦਾਸ ਜੀਉ**

**ੴ ਸਤਿਗੁਰ ਪ੍ਰਸਾਦਿ ॥**

**ਕੂਪੁ[1] ਭਰਿਓ ਜੈਸੇ ਦਾਦਿਰਾ[2] ਕਛੁ ਦੇਸੁ ਬਿਦੇਸੁ ਨ ਬੂਝ ॥ ਐਸੇ ਮੇਰਾ ਮਨੁ ਬਿਖਿਆ[3] ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥੧॥ ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥ ਮਲਿਨ[4] ਭਈ ਮਤਿ[5] ਮਾਧਵਾ[6] ਤੇਰੀ ਗਤਿ[7] ਲਖੀ ਨ ਜਾਇ ॥ ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥੨॥ ਜੋਗੀਸਰ[8] ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥ ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥੩॥੧॥**

***ਪਦ ਅਰਥ :*** 1. ਖੂਹ, 2. ਡੱਡੂ, 3. ਮਾਇਆ, 4. ਮਲੀਨ, ਮੈਲੀ, 5. ਅਕਲ, 6. ਹੇ ਪ੍ਰਭੂ, 7. ਹਾਲਤ, 8. ਵੱਡੇ-ਵੱਡੇ ਜੋਗੀ।

***ਵਿਆਖਿਆ :*** ਰਵਿਦਾਸ ਜੀ ਮਨ ਦੀ ਖੂਹ ਦੇ ਡੱਡੂ ਨਾਲ ਤੁਲਨਾ ਕਰਦੇ ਹੋਏ ਲਿਖਦੇ ਹਨ ਕਿ ਜਿਸ ਤਰ੍ਹਾਂ ਖੂਹ ਡੱਡੂਆਂ ਨਾਲ ਭਰਿਆ ਹੋਵੇ ਪਰ ਡੱਡੂਆਂ ਨੂੰ ਖੂਹ ਤੋਂ ਬਾਹਰਲੀ ਦੁਨੀਆਂ ਦਾ ਕੋਈ ਗਿਆਨ ਨਹੀਂ ਹੁੰਦਾ, ਇਸੇ ਤਰ੍ਹਾਂ ਮੇਰਾ ਮਨ ਵੀ ਮਾਇਆ ਨੇ ਐਸਾ ਮੋਹਿਆ ਹੋਇਆ ਹੈ ਕਿ ਇਸ ਨੂੰ ਵੀ ਆਰ-ਪਾਰ ਭਾਵ ਉਰਲੇ ਤੇ ਪਰਲੇ ਬੰਨੇ ਦੀ ਸਮਝ ਨਹੀਂ ॥੧॥

ਹੇ ਸਾਰੇ ਭਵਨਾਂ ਦੇ ਮਾਲਕ ! ਮੈਨੂੰ ਇਕ ਛਿਣ ਭਰ ਲਈ ਹੀ ਆਪਣੇ ਦੀਦਾਰ ਬਖ਼ਸ਼ ਦਿਉ ਜੀ ॥੧॥ ਰਹਾਉ ॥

ਹੇ ਪ੍ਰਭੂ ! ਮੇਰੀ ਮੱਤ ਤਾਂ (ਵਿਕਾਰਾਂ ਨਾਲ) ਮੈਲੀ ਹੋਈ ਪਈ ਹੈ, ਜਿਸ ਕਰਕੇ ਮੈਨੂੰ ਤੇਰੀ ਹਾਲਤ ਭਾਵ ਕਿ ਤੂੰ ਕਿਹੋ ਜਿਹਾ ਹੈਂ, ਦੀ ਸਮਝ ਨਹੀਂ ਆ ਰਹੀ। ਮੇਰੇ 'ਤੇ ਕਿਰਪਾ ਕਰੋ, ਮੈਨੂੰ ਸੁਚੱਜੀ ਮੱਤ ਸਮਝਾ ਦਿਉ ਤਾਂ ਜੋ ਮੇਰੀ ਭਟਕਣਾ ਮੁੱਕ ਜਾਵੇ ॥੨॥

ਹੇ ਪ੍ਰਭੂ ! ਵੱਡੇ-ਵੱਡੇ ਜੋਗੀ ਵੀ ਤੇਰੇ ਬੇਅੰਤ ਗੁਣਾਂ ਦਾ ਅੰਤ ਨਹੀਂ ਪਾ ਸਕਦੇ। ਰਵਿਦਾਸ ਜੀ ਆਪਣੇ ਆਪ ਨੂੰ ਸੰਬੋਧਨ ਕਰਦੇ ਹੋਏ ਕਹਿੰਦੇ ਹਨ ਕਿ ਤੂੰ ਵੀ

ਪਰਮਾਤਮਾ ਦੀ ਸਿਫ਼ਤ-ਸਾਲਾਹ ਕਰ ਤਾਂ ਜੋ ਤੈਨੂੰ ਪ੍ਰੇਮ ਭਗਤੀ ਦੀ ਦਾਤ ਮਿਲ ਸਕੇ ॥੩॥

***ਭਾਵ ਅਰਥ :*** ਪਰਮਾਤਮਾ ਨੂੰ ਕੇਵਲ ਪ੍ਰੇਮ ਭਗਤੀ ਦੁਆਰਾ ਹੀ ਪਾਇਆ ਜਾ ਸਕਦਾ ਹੈ।

**ਗਉੜੀ ਬੈਰਾਗਣਿ**

**ੴ ਸਤਿਗੁਰ ਪ੍ਰਸਾਦਿ ॥**

**ਸਤਜੁਗਿ[1] ਸਤੁ[2] ਤੇਤਾ ਜਗੀ[3] ਦੁਆਪਰਿ ਪੂਜਾਚਾਰ[4] ॥ ਤੀਨੌ ਜੁਗ ਤੀਨੌ ਦਿੜੇ[5] ਕਲਿ ਕੇਵਲ ਨਾਮ ਅਧਾਰ ॥੧॥ ਪਾਰੁ ਕੈਸੇ ਪਾਇਬੋ ਰੇ ॥ ਮੋ ਸਉ ਕੋਊ ਨ ਕਹੈ ਸਮਝਾਇ ॥ ਜਾ ਤੇ ਆਵਾ ਗਵਨੁ ਬਿਲਾਇ[6] ॥੧॥ ਰਹਾਉ ॥ ਬਹੁ[7] ਬਿਧਿ[8] ਧਰਮ ਨਿਰੂਪੀਐ[9] ਕਰਤਾ ਦੀਸੈ ਸਭ ਲੋਇ[10] ॥ ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥੨॥ ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥ ਸੰਸਾ[11] ਸਦ ਹਿਰਦੈ ਬਸੈ ਕਉਨੁ ਹਿਰੈ[12] ਅਭਿਮਾਨੁ ॥੩॥ ਬਾਹਰੁ ਉਦਕਿ[13] ਪਖਾਰੀਐ[14] ਘਟ ਭੀਤਰਿ ਬਿਬਿਧਿ[15] ਬਿਕਾਰ ॥ ਸੁਧ ਕਵਨ ਪਰ ਹੋਇਬੋ[16] ਸੁਚ ਕੁੰਚਰ[17] ਬਿਧਿ ਬਿਉਹਾਰ[18] ॥੪॥ ਰਵਿ[19] ਪ੍ਰਗਾਸ ਰਜਨੀ[20] ਜਥਾ ਗਤਿ[21] ਜਾਨਤ ਸਭ ਸੰਸਾਰ ॥ ਪਾਰਸ ਮਾਨੋ ਤਾਬੋ ਛੁਏ ਕਨਕ[22] ਹੋਤ ਨਹੀ ਬਾਰ ॥੫॥ ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ[23] ॥ ਉਨਮਨ[24] ਮਨ ਮਨ ਹੀ ਮਿਲੇ ਛੁਟਕਤ ਬਜਰ[25] ਕਪਾਟ[26] ॥੬॥ ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ ॥ ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ ॥੭॥ ਅਨਿਕ ਜਤਨ ਨਿਗ੍ਰਹ[27] ਕੀਏ ਟਾਰੀ ਨ ਟਰੈ ਭ੍ਰਮ[28] ਫਾਸ[29] ॥ ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥੮॥੧॥**

***ਪਦ ਅਰਥ :*** 1. ਸਤਿਜੁਗ ਵਿਚ, 2. ਸ਼ਾਸਤਰਾਂ ਅਨੁਸਾਰ ਕੀਤੇ ਹੋਏ ਦਾਨ ਆਦਿਕ ਕਰਮ, 3. ਯੱਗ, 4. ਪੂਜਾ, ਆਚਾਰ, ਪੂਜਾ ਆਦਿ ਕਰਮ, 5. ਦ੍ਰਿੜ੍ਹ ਕਰ ਰਹੇ ਹਨ, 6. ਦੂਰ ਹੋ ਜਾਏ, 7. ਕਈ, 8. ਤਰੀਕਿਆਂ ਨਾਲ, 9. ਮਿਥੇ ਗਏ ਹਨ, ਹੱਦ-ਬੰਦੀ ਕੀਤੀ ਗਈ ਹੈ, 10. ਜਗਤ, 11. ਫ਼ਿਕਰ, ਸਹਿਮ, ਸਹਸਾ, 12. ਦੂਰ ਕਰੇ, 13. ਪਾਣੀ ਨਾਲ, 14. ਧੋਈਏ, 15. ਕਈ ਵਿਧੀਆਂ ਦੇ, ਕਈ ਪ੍ਰਕਾਰ ਦੇ, 16. ਹੋਵੋਗੇ, 17. ਹਾਥੀ, 18. ਕੰਮ, ਵਿਉਹਾਰ, 19. ਸੂਰਜ, 20. ਰਾਤ, 21. ਜਿਵੇਂ ਦੂਰ ਹੋ ਜਾਂਦੀ ਹੈ, 22. ਸੋਨਾ, 23. ਮੱਥੇ 'ਤੇ, 24. ਚੌਥੀ ਅਵਸਥਾ, ਤੁਰੀਆ, 25. ਸਖ਼ਤ, ਕਰੜੇ, ਪੱਕੇ, 26. ਕਵਾੜ, ਤਾਕ, ਦਰਵਾਜ਼ੇ, 27. ਮਨ ਨੂੰ ਇਕਾਗਰ ਕਰਨਾ, ਮਨ ਨੂੰ ਵਿਕਾਰਾਂ ਤੋਂ ਰੋਕਣਾ, 28. ਭਟਕਣਾ, 291 ਫਾਹੀ।

***ਵਿਆਖਿਆ :*** ਸਤਿਜੁਗ ਵਿਚ ਦਾਨ ਪ੍ਰਧਾਨ ਸੀ, ਤ੍ਰੇਤੇ ਵਿਚ ਯੱਗ, ਦੁਆਪਰ ਵਿਚ ਦੇਵਤਿਆਂ ਦੀ ਪੂਜਾ ਆਦਿ ਕਰਮ ਪ੍ਰਧਾਨ ਸਨ। ਇਸ ਤਰ੍ਹਾਂ ਤਿੰਨੇ ਜੁਗ ਤਿੰਨ

ਕਰਮਾਂ 'ਤੇ ਜ਼ੋਰ ਦੇਂਦੇ ਹਨ ਤੇ ਹੁਣ ਕਲਜੁਗ ਵਿਚ ਕੇਵਲ ਨਾਮ ਦਾ ਹੀ ਆਸਰਾ ਹੈ॥੧॥

ਇਸ ਸੰਸਾਰ ਤੋਂ ਪਾਰ ਉਤਾਰਾ ਕਿਵੇਂ ਹੋਵੇਗਾ ? ਇਸ ਦੀ ਮੈਨੂੰ ਕੋਈ ਸੋਝੀ ਨਹੀਂ ਦੇ ਰਿਹਾ, ਜਿਸ ਨਾਲ ਆਵਾਗਵਨ ਭਾਵ ਜਨਮ-ਮਰਨ ਦੇ ਗੇੜ ਤੋਂ ਛੁਟਕਾਰਾ ਮਿਲ ਸਕੇ॥੧॥ ਰਹਾਉ॥

ਧਰਮ ਦੇ ਕਈ ਤਰੀਕੇ ਮਿਥੇ ਗਏ ਹਨ ਤੇ ਸਾਰਾ ਸੰਸਾਰ ਇਹਨਾਂ ਨੂੰ ਨਿਭਾ ਰਿਹਾ ਹੈ ਭਾਵ ਕਿ ਵੱਖ-ਵੱਖ ਧਰਮਾਂ ਦੀਆਂ ਵੱਖ-ਵੱਖ ਕਾਰਜ ਵਿਧੀਆਂ ਹਨ ਤੇ ਸਾਰਾ ਸੰਸਾਰ ਇਹਨਾਂ ਨੂੰ ਮੰਨ ਰਿਹਾ ਹੈ ਪਰ ਉਹ ਕਿਹੜਾ ਕਰਮ ਹੈ, ਜਿਸ ਨਾਲ ਇਸ ਸੰਸਾਰ ਤੇ ਆਵਾਗਵਣ ਤੋਂ ਛੁਟਕਾਰਾ ਮਿਲ ਸਕੇ, ਜਿਸ ਦੇ ਕਰਨ ਨਾਲ ਜੀਵਨ ਦਾ ਮਨਰੋਥ ਪ੍ਰਾਪਤ ਹੋ ਸਕੇ ? (ਇਹ ਗੱਲ ਕੋਈ ਸਮਝਾ ਨਹੀਂ ਰਿਹਾ)॥੨॥

ਕਿਹੜਾ ਕੰਮ ਕਰੀਏ ਤੇ ਕਿਹੜਾ ਨਾ ਕਰੀਏ ਬਾਰੇ ਜਦ ਵਿਚਾਰ ਕਰੀਦੀ ਹੈ ਤੇ (ਇਸ ਬਾਰੇ) ਵੇਦ ਪੁਰਾਣ ਸੁਣ ਕੇ ਸ਼ੰਕਾ ਵਧਦੀ ਹੈ। ਦਿਲ ਅੰਦਰ ਹਮੇਸ਼ਾ ਸਹਿਮ ਟਿਕਿਆ ਰਹਿੰਦਾ ਹੈ ਕਿ ਇਸ ਅਭਿਮਾਨ (ਹੰਕਾਰ) ਨੂੰ ਕੌਣ ਦੂਰ ਕਰੇਗਾ॥੩॥

ਪਾਣੀ ਨਾਲ ਸਰੀਰ ਦਾ ਬਾਹਰਲਾ ਪਾਸਾ ਤਾਂ ਧੋ ਲਈਦਾ ਹੈ ਪਰ ਸਰੀਰ ਦੇ ਅੰਦਰ ਕਈ ਤਰ੍ਹਾਂ ਦੇ ਵਿਕਾਰ ਟਿਕੇ ਰਹਿੰਦੇ ਹਨ। (ਇਸ ਇਸ਼ਨਾਨ) ਨਾਲ ਕੌਣ ਪਵਿੱਤਰ ਹੋ ਸਕਦਾ ਹੈ! ਇਹ ਇਸ਼ਨਾਨ ਤਾਂ ਹਾਥੀ ਦੇ ਇਸ਼ਨਾਨ ਵਾਂਗ ਹੈ। ਇਥੇ ਰਵਿਦਾਸ ਜੀ ਤੀਰਥ ਇਸ਼ਨਾਨ ਵੱਲ ਇਸ਼ਾਰਾ ਕਰਦੇ ਹਨ ਜਿਸ ਨੂੰ ਪਵਿੱਤਰ ਸਮਝਿਆ ਜਾਂਦਾ ਹੈ। ਪਾਣੀ ਦੇ ਇਸ਼ਨਾਨ ਨੂੰ ਉਹ ਹਾਥੀ ਦੇ ਇਸ਼ਨਾਨ ਨਾਲ ਤੁਲਨਾ ਦੇਂਦੇ ਹਨ ਜੋ ਇਸ਼ਨਾਨ ਕਰਨ ਪਿੱਛੋਂ ਆਪਣੀ ਸੁੰਡ ਨਾਲ ਆਪਣੇ ਸਰੀਰ ਨੂੰ ਫਿਰ ਗੰਦਾ ਕਰ ਲੈਂਦਾ ਹੈ॥੪॥

ਸਾਰਾ ਸੰਸਾਰ ਜਾਣਦਾ ਹੈ ਕਿ ਸੂਰਜ ਚੜ੍ਹਨ ਨਾਲ ਰਾਤ ਚਲੇ ਜਾਂਦੀ ਹੈ ਭਾਵ ਹਨੇਰਾ ਦੂਰ ਹੋ ਜਾਂਦਾ ਹੈ, ਜਿਵੇਂ ਪਾਰਸ ਦੇ ਤਾਂਬੇ ਨੂੰ ਛੂਹਣ ਨਾਲ ਸੋਨਾ ਬਣਦਿਆਂ ਦੇਰ ਨਹੀਂ ਲੱਗਦੀ॥੫॥

(ਇਸੇ ਤਰ੍ਹਾਂ) ਪਿਛਲੇ ਭਾਗਾਂ ਦੀ ਲਿਖਤ ਅਨੁਸਾਰ ਜੇ ਗੁਰੂ ਮਿਲ ਪਵੇ ਜੋ ਸਭ ਪਾਰਸਾਂ ਤੋਂ ਉੱਤਮ ਹੈ ਤਾਂ (ਉਸ ਦੀ ਕਿਰਪਾ ਕਰਕੇ) ਮਨ ਵਿਚ ਪਰਮਾਤਮਾ ਨੂੰ ਮਿਲਣ ਦੀ ਤਾਂਘ ਉਤਪੰਨ ਹੋ ਜਾਂਦੀ ਹੈ ਤੇ ਉਹ ਅੰਤਰ-ਆਤਮੇ ਹੀ ਪ੍ਰਭੂ ਨੂੰ ਮਿਲ ਪੈਂਦਾ ਹੈ। ਮਨ ਦੇ ਕਰੜ ਕਵਾੜ ਖੁੱਲ੍ਹ ਜਾਂਦੇ ਹਨ॥੬॥

ਜਿਸ ਮਨੁੱਖ ਨੇ ਪਰਮਾਤਮਾ ਦੀ ਭਗਤੀ ਨਾਲ ਜੁੜ ਕੇ ਵਿਕਾਰਾਂ, ਭਟਕਣਾ ਤੇ ਮਾਇਆ ਦੇ ਬੰਧਨ ਕੱਟ ਕੇ ਆਪਣੀ ਬੁੱਧੀ ਨੂੰ ਮਾਇਆ ਵਿਚ ਡੋਲ੍ਹਣ ਤੋਂ ਰੋਕ ਲਿਆ, ਉਹ ਮਨੁੱਖ (ਪ੍ਰਭੂ ਦੀ ਯਾਦ ਵਿਚ) ਟਿਕ ਕੇ ਅਨੰਦ ਨਾਲ (ਪ੍ਰਭੂ ਨੂੰ) ਅੰਤਮ-ਆਤਮੇ ਹੀ ਮਿਲ ਪੈਂਦਾ ਹੈ ਅਤੇ ਉਸ ਪਰਮਾਤਮਾ ਦੇ ਗੁਣਾਂ ਦੀ ਯਾਦ ਵਿਚ ਰਹਿੰਦਾ ਹੈ, ਜੋ ਨਿਰਗੁਣ ਹੈ ਭਾਵ ਮਾਇਆ ਦੇ ਤਿੰਨਾਂ ਗੁਣਾਂ ਤੋਂ ਪਰੇ ਹੈ॥੭॥

ਮਨ ਨੂੰ ਵਿਕਾਰਾਂ ਤੋਂ ਰੋਕਣ ਦੇ ਜੇ ਹੋਰ ਯਤਨ ਵੀ ਕੀਤੇ ਜਾਣ ਤਾਂ ਵੀ ਭਟਕਣ ਦੀ ਫਾਹੀ ਟਾਲਿਆਂ ਟਲਦੀ ਨਹੀਂ। ਇਹਨਾਂ ਯਤਨਾਂ ਨਾਲ ਭਾਵ ਕਿ ਕਰਮ-ਕਾਂਡਾਂ ਨਾਲ ਹਿਰਦੇ ਅੰਦਰ ਪਰਮਾਤਮਾ ਦੀ ਪਿਆਰ-ਭਰੀ ਯਾਦ ਪੈਦਾ ਨਹੀਂ ਹੋ ਸਕਦੀ। ਰਵਿਦਾਸ ਜੀ ਇਸੇ ਲਈ ਕਹਿੰਦੇ ਹਨ ਕਿ ਮੈਂ ਇਹਨਾਂ ਕਰਮ-ਧਰਮਾਂ ਤੋਂ ਉਪਰਾਮ ਹਾਂ ਭਾਵ ਕਿ ਮੈਂ ਇਹਨਾਂ ਕਰਮ-ਕਾਂਡਾਂ ਨੂੰ ਮੰਨਦਾ ਨਹੀਂ॥੮॥

***ਭਾਵ ਅਰਥ :*** ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਹੀ ਵੱਖ-ਵੱਖ ਜੁਗਾਂ ਵਿਚ ਪ੍ਰਚਲਿਤ ਕਰਮ-ਕਾਂਡਾਂ ਦਾ ਜ਼ਿਕਰ ਕਰਦੇ ਹੋਏ ਇਹ ਨਿਰਨਾ ਕਰਦੇ ਹਨ ਕਿ ਇਹ ਕਰਮ-ਕਾਂਡ ਜਿਵੇਂ ਦਾਨ ਦੇਣਾ, ਯੱਗ ਕਰਨੇ, ਦੇਵ-ਪੂਜਾ ਕਰਨਾ, ਅਵਤਾਰਾਂ ਦੀ ਭਗਤੀ ਕਰਨੀ, ਤੀਰਥ ਇਸ਼ਨਾਨ ਕਰਨੇ ਸਾਨੂੰ ਇਸ ਮਾਇਆ ਰੂਪੀ ਸੰਸਾਰ ਤੋਂ ਛੁਟਕਾਰਾ ਨਹੀਂ ਦਿਵਾ ਸਕਦੇ ਕਿਉਂਕਿ ਇਹਨਾਂ ਨਾਲ ਸਾਡੇ ਹਿਰਦੇ ਵਿਚ ਪ੍ਰਭੂ ਦੀ ਪ੍ਰੇਮ-ਮਈ ਯਾਦ ਪੈਦਾ ਨਹੀਂ ਹੋ ਸਕਦੀ। ਇਸ ਤਰ੍ਹਾਂ ਉਹ ਇਹਨਾਂ ਨੂੰ ਫੋਕਟ ਕਰਮ ਹੀ ਦਰਸਾਉਂਦੇ ਹਨ। ਇੰਜ ਕਿਹਾ ਜਾ ਸਕਦਾ ਹੈ ਕਿ ਗੁਰਬਾਣੀ ਦੇ ਉਸ ਆਸ਼ੇ ਦੀ ਪ੍ਰੋੜ੍ਹਤਾ ਹੀ ਕਰ ਰਹੇ ਹਨ ਕਿ ਜੁਗ ਭਾਵੇਂ ਕੋਈ ਵੀ ਹੋਵੇ ਪਰਮਾਤਮਾ ਦੀ ਭਗਤੀ ਹੀ ਇਕੋ ਐਸਾ ਸਾਧਨ ਹੈ, ਜਿਸ ਨਾਲ ਇਸ ਸੰਸਾਰ ਤੋਂ ਪਾਰ ਉਤਾਰਾ ਹੋ ਸਕਦਾ ਹੈ।

**ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ**

**ੴ ਸਤਿਗੁਰ ਪ੍ਰਸਾਦਿ ॥**

**ਮ੍ਰਿਗ[1] ਮੀਨ[2] ਭ੍ਰਿੰਗ[3] ਪਤੰਗ ਕੁੰਚਰ[4] ਏਕ ਦੋਖ[5] ਬਿਨਾਸ ॥ ਪੰਚ ਦੋਖ ਅਸਾਧ[6] ਜਾ ਮਹਿ ਤਾ ਕੀ ਕੇਤਕ ਆਸ ॥੧॥ ਮਾਧੋ ਅਬਿਦਿਆ[7] ਹਿਤ ਕੀਨ ॥ ਬਿਬੇਕ[8] ਦੀਪ ਮਲੀਨ[9] ॥੧॥ ਰਹਾਉ ॥ ਤ੍ਰਿਗਦ[10] ਜੋਨਿ[11] ਅਚੇਤ[12] ਸੰਭਵ ਪੁੰਨ ਪਾਪ ਅਸੋਚ ॥ ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ[13] ॥੨॥ ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ ॥ ਕਾਲ ਫਾਸ ਅਬਧ[14] ਲਾਗੇ ਕਛੁ ਨ ਚਲੈ ਉਪਾਇ[15] ॥੩॥ ਰਵਿਦਾਸ ਦਾਸ ਉਦਾਸ[16] ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥ ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ[17] ॥੪॥੧॥**

***ਪਦ ਅਰਥ :*** 1. ਹਿਰਨ, 2. ਮੱਛੀ, 3. ਭੌਰਾ, 4. ਹਾਥੀ, 5. ਐਬ, 6. ਨਾ ਵੱਸ ਹੋਣ ਵਾਲੇ, 7. ਅਗਿਆਨ, 8. ਸਤਿ ਅਸਤਿ ਦਾ ਵਿਚਾਰ, 9. ਮੈਲਾ, ਧੁੰਦਲਾ, 10. ਵਿੰਗੇ-ਟੇਢੇ ਭਾਵ ਟੇਢੇ ਚੱਲਣ ਵਾਲੇ ਜੀਵ ਜਿਵੇਂ ਸੱਪ, ਕੀੜੇ ਆਦਿ, 11. ਜੂਨਾਂ, 12. ਵਿਚਾਰਹੀਨ, ਗ਼ਾਫ਼ਲ, 13. ਨੀਚ, 14. ਨਾ ਕੱਟੀ ਜਾਣ ਵਾਲੀ, ਜੋ ਨਾਸ ਨਾ ਹੋ ਸਕੇ, 15. ਹੀਲਾ, 16. ਵਿਕਾਰਾਂ ਤੋਂ ਉਪਰਾਮ, 17. ਅੰਤ ਨੂੰ।

***ਵਿਆਖਿਆ :*** ਹਿਰਨ, ਮੱਛੀ, ਭੌਰਾ, ਪਤੰਗਾ (ਭੰਬਟ) ਇਕ-ਇਕ ਐਬ ਹੋਣ ਕਰਕੇ ਖ਼ਤਮ ਹੋ ਜਾਂਦੇ ਹਨ, ਪਰ ਇਸ ਮਨੁੱਖ ਵਿਚ ਪੰਜ ਅਸਾਧ ਰੋਗ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਹਨ ਤਾਂ ਉਸ ਦੇ ਬਚਣ ਦੀ ਆਸ ਕਦੋਂ ਤੀਕ ਕੀਤੀ ਜਾ ਸਕਦੀ

ਹੈ॥੧॥ (ਵਰਨਣਯੋਗ ਹੈ ਕਿ ਹਿਰਨ ਨੂੰ ਘੰਡੇਹੇੜੇ ਦਾ ਨਾਦ ਸੁਣਨ ਦਾ ਸ਼ੌਕ ਹੈ, ਮੱਛੀ ਨੂੰ ਜੀਭ ਦਾ ਚਸਕਾ ਹੈ, ਭੌਰੇ ਨੂੰ ਫੁੱਲ ਸੁੰਘਣ ਦਾ, ਪਤੰਗੇ ਨੂੰ ਦੀਵੇ 'ਤੇ ਸੜ ਮਰਨ ਤੇ ਹਾਥੀ ਨੂੰ ਕਾਮ-ਵਾਸ਼ਨਾ ਦਾ ਐਬ ਹੈ। ਇਹੋ ਹੀ ਇਹਨਾਂ ਦੀ ਮੌਤ ਦਾ ਕਾਰਨ ਬਣਦੇ ਹਨ।

ਹੇ ਪਰਮਾਤਮਾ! ਜੀਵਾਂ ਨੇ ਅਗਿਆਨਤਾ ਨਾਲ ਮੋਹ ਪਾ ਲਿਆ ਹੈ, ਇਸ ਲਈ ਉਹਨਾਂ ਦੇ ਗਿਆਨ (ਬਿਬੇਕ) ਦਾ ਦੀਵਾ ਧੁੰਦਲਾ ਹੋ ਗਿਆ ਹੈ॥੧॥ ਰਹਾਉ॥

ਮੰਨਿਆ ਕਿ ਵਿੰਗੇ ਹੋ ਕੇ ਤੁਰਨ ਵਾਲੇ ਜੀਵ ਭਾਵ ਪਸ਼ੂ ਵਗੈਰਾ ਅਚੇਤ ਭਾਵ ਵਿਚਾਰਹੀਨ ਹਨ ਤੇ ਉਹਨਾਂ ਦਾ ਪਾਪ-ਪੁੰਨ ਪ੍ਰਤੀ ਬੇਸਮਝ ਹੋਣਾ ਕੁਦਰਤੀ ਹੈ। ਮਨੁੱਖਾ ਜਨਮ ਦੁਰਲੱਭ ਹੈ ਪਰ ਇਸ ਦੀ ਸੰਗਤ ਵੀ ਨੀਚ ਵਿਕਾਰਾਂ ਨਾਲ ਹੈ॥੨॥

ਪਿਛਲੇ ਜਨਮ ਵਿਚ ਕੀਤੇ ਕਰਮਾਂ ਅਨੁਸਾਰ ਜਨਮ ਲੈ ਕੇ ਜੀਵ ਜਿਥੇ-ਜਿਥੇ ਵੀ ਹਨ, ਉਹਨਾਂ ਨੂੰ ਕਾਲ ਦੀ ਅਜਿਹੀ ਫਾਹੀ ਪਈ ਹੋਈ ਹੈ ਜੋ ਕੱਟੀ ਨਹੀਂ ਜਾ ਸਕਦੀ ਤੇ ਉਹਨਾਂ ਦੀ ਕੋਈ ਪੇਸ਼ ਵੀ ਨਹੀਂ ਜਾਂਦੀ॥੩॥

ਹੇ ਪ੍ਰਭੂ ਦੇ ਦਾਸ ਰਵਿਦਾਸ! ਵਿਕਾਰਾਂ ਦੇ ਮੋਹ ਵਿਚੋਂ ਨਿਕਲ, ਭਟਕਣਾ ਛੱਡ ਦੇ, ਸਤਿਗੁਰੂ ਦਾ ਗਿਆਨ ਕਮਾ ਜੋ ਕਿ ਤਪਾਂ ਦਾ ਤਪ ਹੈ। ਭਗਤ ਜਨਾਂ ਦੇ ਭੈਅ ਦੂਰ ਕਰਨ ਵਾਲੇ ਹੇ ਪ੍ਰਭੂ! ਆਖ਼ਰ ਮੈਨੂੰ ਵੀ ਪਰਮ ਅਨੰਦ ਬਖ਼ਸ਼ੋ॥੪॥੧॥

***ਭਾਵ ਅਰਥ :*** ਇਸ ਸ਼ਬਦ ਵਿਚ ਭਗਤ ਜੀ ਨੇ ਇਨਸਾਨ ਦੀ ਉਦਾਹਰਨ ਦੇ ਕੇ ਸਮਝਾਇਆ ਹੈ ਕਿ ਇਕ ਵਿਕਾਰ ਹੋਵੇ ਤਾਂ ਉਹ ਵੀ ਮਾਨ ਨਹੀਂ ਪਰ ਮਨੁੱਖ ਨੂੰ ਪੰਜ ਵਿਕਾਰ ਚੰਬੜੇ ਹੋਏ ਹਨ। ਇਹਨਾਂ ਤੋਂ ਛੁਟਕਾਰਾ ਪਾਉਣ ਲਈ ਪਰਮਾਤਮਾ ਦੀ ਸ਼ਰਨ ਵਿਚ ਜਾਣਾ ਚਾਹੀਦਾ ਹੈ।

**ਆਸਾ ॥**

**ਸੰਤ ਤੁਝੀ[1] ਤਨੁ ਸੰਗਤਿ ਪ੍ਰਾਨ ॥ ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥੧॥ ਸੰਤ ਚੀ[2] ਸੰਗਤਿ ਸੰਤ ਕਥਾ ਰਸੁ ॥ ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥੧॥ ਰਹਾਉ ॥ ਸੰਤ ਆਚਰਣ[3] ਸੰਤ ਚੋ[4] ਮਾਰਗੁ ਸੰਤ ਚ ਓਲ੍ਹਗ[5] ਓਲ੍ਹਗਣੀ[6] ॥੨॥ ਅਉਰ ਇਕ ਮਾਗਉ ਭਗਤਿ ਚਿੰਤਾਮਣਿ[7] ॥ ਜਣੀ[8] ਲਖਾਵਹੁ[9] ਅਸੰਤ ਪਾਪੀ ਸਣਿ[10] ॥੩॥ ਰਵਿਦਾਸੁ ਭਣੈ[11] ਜੋ ਜਾਣੈ ਸੋ ਜਾਣੁ ॥ ਸੰਤ ਅਨੰਤਹਿ ਅੰਤਰੁ[12] ਨਾਹੀ ॥੪॥੨॥**

***ਪਦ ਅਰਥ :*** 1. ਤੇਰਾ ਹੀ, 2. ਦੀ, 3. ਕਰਤੱਵ, ਕਰਨੀ, 4. ਦੇ, 5. ਦਾਸ, 6. ਸੇਵਾ, 7. ਉਹ ਮਣੀ ਜਿਸ ਪਾਸੋਂ ਜੋ ਮੰਗੀਏ ਮਿਲ ਜਾਂਦਾ ਹੈ, 8. ਨਾ, 9. ਦਿਖਾਈ, 10. ਸਾਥ, ਸੰਗਤ, 11. ਕਹਿੰਦਾ ਹੈ, 12. ਭੇਦ, ਵਿੱਥ, ਅੰਤਰ।

***ਵਿਆਖਿਆ :*** ਸੰਤ ਤੇਰਾ ਹੀ ਰੂਪ ਹਨ, ਸੰਗਤ (ਸੰਤਾਂ ਦੀ) ਤੇਰੀ ਜਿੰਦ-ਜਾਨ ਹੈ। ਹੇ ਦੇਵਤਿਆਂ ਦੇ ਦੇਵਤੇ ਪ੍ਰਭੂ! ਸਤਿਗੁਰੂ ਦੇ ਗਿਆਨ ਰਾਹੀਂ ਹੀ ਸੰਤ ਨੂੰ ਜਾਣਿਆ ਜਾ ਸਕਦਾ ਹੈ॥੧॥

ਹੇ ਦੇਵਤਿਆਂ ਦੇ ਦੇਵਤੇ ਪ੍ਰਭੂ! ਮੈਨੂੰ ਸੰਤਾਂ ਦੀ ਸੰਗਤ, ਸੰਤਾਂ ਦੇ ਕਥਾ ਕਰਨ ਦੀ ਦਾਤ ਤੇ ਸੰਤਾਂ ਪ੍ਰਤੀ ਪ੍ਰੇਮ ਭਾਵਨਾ ਬਖ਼ਸ਼ੋ॥੧॥ ਰਹਾਉ॥

ਹੇ ਪ੍ਰਭੂ! ਮੈਨੂੰ ਸੰਤਾਂ ਵਰਗਾ ਆਚਰਨ ਭਾਵ ਆਚਾਰ-ਵਿਹਾਰ, ਸੰਤਾਂ ਦਾ ਮਾਰਗ ਭਾਵ ਸੰਤਾਂ ਦੇ ਰਸਤੇ ਚੱਲਣ ਦਾ ਬਲ ਬਖ਼ਸ਼। ਮੈਨੂੰ ਸੰਤਾਂ ਦੇ ਦਾਸਾਂ ਦੀ ਸੇਵਾ ਬਖ਼ਸ਼ੋ॥੨॥

ਹੇ ਪ੍ਰਭੂ! ਮੈਂ ਤੈਥੋਂ ਇਕ ਦਾਤ ਹੋਰ ਮੰਗਦਾ ਹਾਂ ਕਿ ਮੈਨੂੰ ਆਪਣੀ ਭਗਤੀ ਦਿਓ ਜੋ ਚਿੰਤਾਮਣੀ ਭਾਵ ਮਨ-ਚਿੰਦੇ ਫਲ ਦੇਣ ਵਾਲੀ ਮਣੀ ਹੈ। ਪਰ ਮੈਨੂੰ ਅਸੰਤਾਂ ਭਾਵ ਨਾਮ-ਧਰੀਕ, ਝੂਠੇ ਸਾਧੂਆਂ ਤੇ ਪਾਪੀਆਂ ਦੇ ਦਰਸ਼ਨ ਨਾ ਕਰਾਈਂ॥੩॥

ਰਵਿਦਾਸ ਜੀ ਕਹਿੰਦੇ ਹਨ ਕਿ ਸਿਆਣਾ ਮਨੁੱਖ ਉਹ ਹੈ ਜਿਹੜਾ ਇਹ ਜਾਣਦਾ ਹੈ ਕਿ ਸੰਤਾਂ ਅਤੇ ਅਨੰਤਹਿ ਭਾਵ ਬੇਅੰਤ ਪਰਮਾਤਮਾ ਵਿਚ ਕੋਈ ਵਿੱਥ ਨਹੀਂ ਹੈ॥੪॥੨॥

***ਭਾਵ ਅਰਥ :*** ਇਸ ਸ਼ਬਦ ਵਿਚ ਰਵਿਦਾਸ ਜੀ ਨੇ ਸੰਤਾਂ ਦੀ ਮਹਿਮਾ ਗਾਈ ਹੈ ਤੇ ਵਾਹਿਗੁਰੂ ਅੱਗੇ ਅਰਦਾਸ ਕੀਤੀ ਹੈ ਕਿ ਉਹ ਸਾਧ-ਸੰਗਤ ਦਾ ਮਿਲਾਪ ਬਖ਼ਸ਼ੇ।

**ਆਸਾ ॥**

**ਤੁਮ ਚੰਦਨ ਹਮ ਇਰੰਡ[1] ਬਾਪੁਰੇ[2] ਸੰਗਿ[3] ਤੁਮਾਰੇ ਬਾਸਾ[4] ॥ ਨੀਚ ਰੂਖ[5] ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥੧॥ ਮਾਧਉ ਸਤਸੰਗਤਿ ਸਰਨਿ ਤੁਮ੍ਹਾਰੀ ॥ ਹਮ ਅਉਗਨ ਤੁਮ੍ਹ ਉਪਕਾਰੀ ॥੧॥ ਰਹਾਉ ॥ ਤੁਮ ਮਖਤੂਲ[6] ਸੁਪੇਦ[7] ਸਪੀਅਲ[8] ਹਮ ਬਪੁਰੇ ਜਸ[9] ਕੀਰਾ[10] ॥ ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ[11] ਮਖੀਰਾ[12] ॥੨॥ ਜਾਤੀ ਓਛਾ[13] ਪਾਤੀ[14] ਓਛਾ ਓਛਾ ਜਨਮੁ ਹਮਾਰਾ ॥ ਰਾਜਾ[15] ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥੩॥੩॥**

***ਪਦ ਅਰਥ :*** 1. ਇਰੰਡੀ, ਹਰਨੌਲੀ ਦਾ ਬੂਟਾ, 2. ਨਿਮਾਣੇ, ਵਿਚਾਰੇ, 3. ਨਾਲ, 4. ਵਾਸਾ, 5. ਰੁੱਖ, 6. ਵਟਿਆ ਹੋਇਆ ਰੇਸ਼ਮ, 7. ਚਿੱਟਾ, 8. ਪੀਲਾ, 9. ਜੈਸੇ, ਜਿਵੇਂ, 10. ਕੀੜਾ, 11. ਸ਼ਹਿਦ ਦੀ ਮੱਖੀ, 12. ਸ਼ਹਿਦ ਦਾ ਛੱਤਾ, 13. ਨੀਵੀਂ, 14. ਪਾਂਤ, ਕੁਲ, 15. ਮਾਲਕ, ਖਸਮ।

***ਵਿਆਖਿਆ :*** ਹੇ ਪ੍ਰਭੂ! ਤੂੰ ਚੰਦਨ ਹੈਂ, ਅਸੀਂ ਨਿਮਾਣੇ ਅਰਿੰਡ (ਹਰਨੌਲੀ ਦਾ ਬੂਟਾ) ਹਾਂ, (ਪਰ ਤੇਰੀ ਕਿਰਪਾ ਨਾਲ) ਮੈਨੂੰ ਤੇਰੇ (ਚਰਨਾਂ) ਵਿਚ ਰਹਿਣ ਲਈ ਥਾਂ ਮਿਲ ਗਈ ਹੈ, ਜਿਸ ਕਰਕੇ ਮੈਂ ਨੀਚ (ਨੀਵੇਂ, ਤੁੱਛ) ਦਰੱਖ਼ਤ ਤੋਂ ਉੱਚਾ ਬਣ ਗਿਆ ਹਾਂ ਤੇ ਤੇਰੀ ਸੋਹਣੀ ਮਿੱਠੀ ਵਾਸ਼ਨਾ ਮੇਰੇ ਅੰਦਰ ਵੱਸ ਗਈ ਹੈ। ਇਸ ਤਰ੍ਹਾਂ ਰਵਿਦਾਸ ਜੀ ਚੰਦਨ ਦਰੱਖ਼ਤ, ਜਿਸ ਨੂੰ ਪਵਿੱਤਰ ਗਿਣਿਆ ਜਾਂਦਾ ਹੈ ਤੇ ਜਿਸ ਦੀ ਸੁਗੰਧੀ ਹੁੰਦੀ ਹੈ ਤੇ ਅਰਿੰਡ ਜੋ ਕਿ ਚੰਦਨ ਦੇ ਮੁਕਾਬਲੇ 'ਤੇ ਬਹੁਤ ਹੀ ਤੁੱਛ ਹੈ, ਦੀ ਤੁਲਨਾ ਕਰ ਕੇ ਮਨੁੱਖ ਨੂੰ ਪਰਮਾਤਮਾ ਦੇ ਸਾਥ ਦੀ ਅਹਿਮੀਅਤ ਸਮਝਾਉਂਦੇ ਹਨ॥੧॥

ਹੇ ਮਾਧੋ ! ਮੈਂ ਤੇਰੀ ਸਾਧ-ਸੰਗਤ ਦੀ ਸ਼ਰਨ ਵਿਚ ਆਇਆ ਹਾਂ। ਅਸੀਂ ਔਗੁਣ ਭਰੇ ਹਾਂ ਪਰ ਤੁਸੀਂ ਉਪਕਾਰੀ ਹੋ ਭਾਵ ਅਸੀਂ ਮਾੜੇ ਕਰਮ ਕਰਨ ਵਾਲੇ ਹਾਂ ਪਰ ਤੁਸੀਂ ਮੇਹਰ ਕਰਨ ਵਾਲੇ ਹੋ॥੧॥ ਰਹਾਉ ॥

ਹੇ ਮਾਧੋ ! ਤੂੰ ਚਿੱਟਾ, ਪੀਲਾ ਭਾਵ ਸੋਹਣਾ ਰੇਸ਼ਮ ਹੈਂ, ਮੈਂ ਨਿਮਾਣਾ ਉਸ ਕੀੜੇ ਵਾਂਗ ਹਾਂ (ਜੋ ਰੇਸ਼ਮ ਨੂੰ ਛੱਡ ਕੇ ਬਾਹਰ ਚਲਾ ਜਾਂਦਾ ਹੈ ਤੇ ਮਰ ਜਾਂਦਾ ਹੈ) ਜਿਵੇਂ ਸ਼ਹਿਦ ਦੀਆਂ ਮੱਖੀਆਂ ਸ਼ਹਿਦ ਦੇ ਛੱਤੇ ਨਾਲ ਜੁੜੀਆਂ ਰਹਿੰਦੀਆਂ ਹਨ, ਹੇ ਮਾਧੋ ! ਇਸੇ ਤਰ੍ਹਾਂ ਸਾਨੂੰ ਵੀ ਸਾਧ ਸੰਗਤ ਨਾਲ ਮਿਲ ਕੇ ਰਹਿਣਾ ਚਾਹੀਦਾ ਹੈ॥੨॥

ਰਵਿਦਾਸ ਜੀ ਆਪਣੇ ਆਪ ਨੂੰ ਚਮਾਰ ਦੱਸਦੇ ਹੋਏ ਫ਼ੁਰਮਾਉਂਦੇ ਹਨ ਕਿ (ਲੋਕਾਂ ਦੀਆ ਨਜ਼ਰਾਂ ਵਿਚ) ਮੇਰੀ ਜਾਤ ਨੀਵੀਂ ਹੈ, ਕੁਲ ਵੀ ਨੀਵੀਂ ਹੈ, ਮੇਰਾ ਜਨਮ ਨੀਵਾਂ ਹੈ ਤੇ (ਇਹ ਭਾਵ ਜਾਤ, ਕੁਲ ਤੇ ਜਨਮ ਸੱਚਮੁੱਚ ਹੀ ਨੀਵੇਂ ਰਹਿ ਜਾਣਗੇ) ਜੇ ਮੈਂ ਹੇ ਮੇਰੇ ਮਾਲਕ ਪ੍ਰਭੂ, ਤੇਰੀ ਭਗਤੀ ਨਾ ਕੀਤੀ॥੩॥੨॥

***ਨੋਟ:*** ਇਸ ਸ਼ਬਦ ਵਿਚ ਜਾਂ ਹੋਰਨਾਂ ਸ਼ਬਦਾਂ ਵਿਚ ਵਰਤੇ ਗਏ ਸ਼ਬਦ ਮਾਧਉ (ਕ੍ਰਿਸ਼ਨ ਜੀ) ਤੇ ਰਾਜਾ ਰਾਮ ਪਰਮਾਤਮਾ ਦੇ ਸੂਚਕ ਹਨ ਤੇ ਇਹਨਾਂ ਤੋਂ ਕਦਾਚਿਤ ਵੀ ਇਹ ਅੰਦਾਜ਼ਾ ਨਹੀਂ ਲਾਉਣਾ ਚਾਹੀਦਾ ਕਿ ਭਗਤ ਰਵਿਦਾਸ ਜੀ ਸ੍ਰੀ ਕ੍ਰਿਸ਼ਨ ਜੀ ਜਾਂ ਸ੍ਰੀ ਰਾਮਚੰਦਰ ਜੀ ਦੇ ਪੂਜਕ ਸਨ। ਇਸ ਸ਼ਬਦ ਵਿਚ ਇਹਨਾ ਦੋਵਾਂ ਸ਼ਬਦਾਂ ਦਾ ਇਸਤੇਮਾਲ ਹੋਇਆ ਹੈ। ਸ੍ਰੀ ਰਾਮਚੰਦਰ ਨੂੰ ਆਪਣਾ ਗੁਰੂ ਮੰਨਣ ਵਾਲਾ ਉਹਨਾਂ ਨੂੰ ਸ੍ਰੀ ਕ੍ਰਿਸ਼ਨ ਜੀ ਦੇ ਨਾਂ ਨਾਲ ਨਹੀਂ ਬੁਲਾ ਸਕਦਾ। ਇਸੇ ਤਰ੍ਹਾਂ ਸ੍ਰੀ ਕ੍ਰਿਸ਼ਨ ਜੀ ਦਾ ਪੂਜਕ ਉਹਨਾਂ ਨੂੰ ਸ੍ਰੀ ਰਾਮ ਜੀ ਦੇ ਨਾਂ ਨਾਲ ਨਹੀਂ ਬੁਲਾ ਸਕਦਾ। ਪ੍ਰੋ. ਸਾਹਿਬ ਸਿੰਘ ਨੇ ਭਗਤ-ਬਾਣੀ ਸਟੀਕ, ਹਿੱਸਾ ਦੂਜਾ (ਬਾਣੀ ਭਗਤਿ ਰਵਿਦਾਸ ਜੀ) ਦੇ ਅਧਿਆਇ 'ਭਗਤ ਰਵਿਦਾਸ ਜੀ ਦਾ ਇਸ਼ਟ' ਵਿਚ ਇਸ ਤਰ੍ਹਾਂ ਦੇ ਬਹੁਤ ਸਾਰੇ ਭੁਲੇਖਿਆਂ ਬਾਰੇ ਵਿਸਤਾਰ ਸਹਿਤ ਚਾਨਣਾ ਪਾਇਆ ਹੈ।

***ਭਾਵ ਅਰਥ :*** ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਪਰਮਤਮਾ ਅੱਗੇ ਅਰਜ਼ੋਈ ਕਰਦੇ ਹਨ ਕਿ ਉਹ ਉਹਨਾਂ ਨੂੰ ਸਾਧ ਸੰਗਤ ਦੀ ਸ਼ਰਨ ਵਿਚ ਰੱਖੇ। ਵਾਹਿਗੁਰੂ ਨੀਵਿਆਂ ਨੂੰ ਉੱਚਾ ਕਰਨ ਵਾਲਾ ਹੈ ਤੇ ਉਸ ਦੇ ਲੜ ਲੱਗ ਕੇ ਹੀ ਉਚੇਰੀ ਪਦਵੀ ਪਾਈ ਜਾ ਸਕਦੀ ਹੈ।

**ਆਸਾ ॥**

**ਕਹਾ ਭਇਓ ਜਉ ਤਨੁ ਭਇਓ ਛਿਨੁ[1] ਛਿਨੁ ॥ ਪ੍ਰੇਮੁ ਜਾਇ ਤਉ[2] ਡਰਪੈ[3] ਤੇਰੋ ਜਨੁ[4] ॥੧॥ ਤੁਝਹਿ ਚਰਨ ਅਰਬਿੰਦ[5] ਭਵਨ[6] ਮਨੁ ॥ ਪਾਨ ਕਰਤ[7] ਪਾਇਓ[8] ਪਾਇਓ ਰਾਮਈਆ ਧਨੁ ॥੧॥ ਰਹਾਉ ॥ ਸੰਪਤਿ[9] ਬਿਪਤਿ[10] ਪਟਲ[11] ਮਾਇਆ ਧਨੁ ॥ ਤਾ ਮਹਿ[12] ਮਗਨ ਹੋਤ ਨ ਤੇਰੋ ਜਨੁ ॥੨॥ ਪ੍ਰੇਮ ਕੀ ਜੇਵਰੀ[13] ਬਾਧਿਓ ਤੇਰੋ ਜਨ ॥ ਕਹਿ ਰਵਿਦਾਸ ਛੂਟਿਬੋ[14] ਕਵਨ ਗੁਨ ॥੩॥੪॥**

***ਪਦ ਅਰਥ :*** 1. ਟੋਟੇ, ਰਤਾ, 2. ਤਾਂ ਹੀ, ਤਦੋਂ, 3. ਡਰਦਾ ਹੈ, 4. ਦਾਸ, 5. ਕਉਲ ਫੁੱਲ, ਕੰਵਲ, ਕਮਲ, 6. ਟਿਕਾਣਾ, 7. ਪੀਂਦਿਆਂ, 8. ਮੈਂ ਲੱਭ ਲਿਆ ਹੈ, 9. ਧਨ ਦੀ ਬਹੁਲਤਾ, 10. ਬਿਪਤਾ, ਮੁਸੀਬਤ, 11. ਪਰਦਾ, 12. ਇਹਨਾਂ ਵਿਚ, 13. ਰੱਸੀ, 14. ਛੁੱਟਣ ਦਾ, ਖਲਾਸੀ ਪਾਉਣ ਦਾ।

***ਵਿਆਖਿਆ :*** ਜੇ ਮੇਰਾ ਸਰੀਰ ਟੋਟੇ-ਟੋਟੇ ਹੋ ਜਾਵੇ ਤਾਂ ਮੈਨੂੰ ਕੋਈ ਪ੍ਰਵਾਹ ਨਹੀਂ। ਹੇ ਪ੍ਰਭੂ! ਤੇਰੇ ਸੇਵਕ ਨੂੰ ਉਸ ਸਮੇਂ ਡਰ ਲੱਗਦਾ ਹੈ ਜਦ ਤੇਰਾ ਪ੍ਰੇਮ (ਉਸ ਦੇ ਮਨ ਤੋਂ) ਦੂਰ ਹੁੰਦਾ ਹੈ॥੧॥

ਮੇਰਾ ਮਨ ਕੰਵਲ ਫੁੱਲ ਵਰਗੇ ਸੋਹਣੇ ਚਰਨਾਂ ਨੂੰ ਆਪਣੇ ਰਹਿਣ ਦੀ ਥਾਂ ਬਣਾ ਚੁੱਕਿਆ ਹੈ। (ਤੇਰੇ ਚਰਨਾਂ ਵਿਚੋਂ ਨਾਮ ਰਸ) ਪੀਂਦਿਆਂ ਮੈਂ ਰਾਮ ਰੂਪੀ (ਨਾਮ) ਧਨ ਪਾ ਲਿਆ ਹੈ॥੧॥ ਰਹਾਉ॥

ਦੁਨਿਆਵੀ ਧਨ-ਦੌਲਤ ਮੁਸੀਬਤ ਦਾ ਕਾਰਨ ਹੈ। ਇਹ ਧਨ ਰੂਪੀ ਮਾਇਆ ਦੇ ਪਰਦੇ ਹਨ, ਜੋ ਮਨੁੱਖ ਦੀ ਮੱਤ ਉੱਤੇ ਪਏ ਰਹਿੰਦੇ ਹਨ, ਹੇ ਪ੍ਰਭੂ! ਤੇਰਾ ਸੇਵਕ (ਮਾਇਆ ਦੇ) ਇਹਨਾਂ (ਪਰਦਿਆਂ) ਵਿਚ ਹੁਣ ਨਹੀਂ ਫਸਦਾ॥੨॥

ਰਵਿਦਾਸ ਜੀ ਆਖਦੇ ਹਨ ਕਿ ਹੇ ਪ੍ਰਭੂ! ਤੇਰਾ ਸੇਵਕ ਤੇਰੇ ਪ੍ਰੇਮ ਦੀ ਰੱਸੀ ਨਾਲ ਬੱਧਾ ਹੋਇਆ ਹੈ। ਇਸ ਵਿਚੋਂ ਨਿਕਲਣ ਨੂੰ ਮੇਰਾ ਮਨ ਨਹੀਂ ਕਰਦਾ॥੩॥੪॥

***ਭਾਵ ਅਰਥ :*** ਜਿਸ ਮਨੁੱਖ ਨੂੰ ਪ੍ਰਭੂ ਚਰਨਾਂ ਦਾ ਪਿਆਰ ਪ੍ਰਾਪਤ ਹੋ ਜਾਵੇ, ਉਹ ਇਸ ਸੰਸਾਰ ਦੇ ਮਾਇਆ-ਜਾਲ ਵਿਚ ਨਹੀਂ ਫਸਦਾ।

**ਆਸਾ॥**

**ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥ ਹਰਿ ਸਿਮਰਤ ਜਨ ਗਏ ਨਿਸਤਰਿ[1] ਤਰੇ॥੧॥ ਰਹਾਉ॥ ਹਰਿ ਕੇ ਨਾਮ ਕਬੀਰ ਉਜਾਗਰ[2]॥ ਜਨਮ ਜਨਮ ਕੇ ਕਾਟੇ ਕਾਗਰ[3]॥੧॥ ਨਿਮਤ[4] ਨਾਮਦੇਉ ਦੂਧੁ ਪੀਆਇਆ॥ ਤਉ[5] ਜਗ ਜਨਮ ਸੰਕਟ[6] ਨਹੀ ਆਇਆ॥੨॥ ਜਨ ਰਵਿਦਾਸ ਰਾਮ ਰੰਗਿ[7] ਰਾਤਾ[8]॥ ਇਉ ਗੁਰ ਪਰਸਾਦਿ ਨਰਕ ਨਹੀ ਜਾਤਾ॥੩॥੫॥**

***ਪਦ ਅਰਥ :*** 1. ਚੰਗੀ ਤਰ੍ਹਾਂ ਕਰਕੇ, 2. ਉੱਘਾ, ਮਸ਼ਹੂਰ, 3. ਕਾਗ਼ਜ਼, 4. ਕਾਰਨ ਪਰ ਇਥੇ ਭਾਵ ਹੈ ਕਿ ਹਰੀ ਦੀ ਬਰਕਤ ਨਾਲ, 5. ਤਦੋਂ, 6. ਕਸ਼ਟ, 7. ਪ੍ਰਭੂ ਦੇ ਪਿਆਰ ਵਿਚ, 8. ਰੰਗਿਆ।

***ਵਿਆਖਿਆ :*** ਸੁਆਸ-ਸੁਆਸ ਹਰੀ ਦਾ ਨਾਮ ਜਪਣ ਨਾਲ ਸੇਵਕਾਂ ਦਾ ਇਸ ਸੰਸਾਰ ਤੋਂ ਪਾਰ ਉਤਾਰਾ ਹੋ ਗਿਆ॥੧॥ ਰਹਾਉ॥

ਪ੍ਰਭੂ ਦਾ ਨਾਮ ਸਿਮਰਨ ਕਰਕੇ ਹੀ ਕਬੀਰ ਪ੍ਰਸਿੱਧ ਹੋਏ ਤੇ ਉਹਨਾਂ ਦੇ ਜਨਮਾਂ-ਜਨਮਾਂਤਰਾਂ ਦੇ ਕੀਤੇ ਕਰਮਾਂ ਦੇ ਲੇਖੇ ਮੁੱਕ ਗਏ ਭਾਵ ਬੰਧਨ ਕੱਟੇ ਗਏ॥੧॥

ਹਰਿ ਨਾਮ ਸਿਮਰਨ ਕਰ ਕੇ ਨਾਮਦੇਵ ਨੇ (ਪ੍ਰਭੂ) ਨੂੰ ਦੁੱਧ ਪਿਲਾਇਆ ਤੇ ਉਹ ਆਵਾਗਵਨ ਦੇ ਬੰਧਨ ਤੋਂ ਮੁਕਤ ਹੋ ਗਏ॥੨॥

ਹਰੀ ਦਾ ਸੇਵਕ ਰਵਿਦਾਸ ਵੀ ਪ੍ਰਭੂ ਦੇ (ਨਾਮ ਦੇ) ਰੰਗ ਵਿਚ ਰੰਗਿਆ ਗਿਆ ਹੈ। ਇਸ ਤਰ੍ਹਾਂ ਹੁਣ ਮੈਨੂੰ ਵੀ ਗੁਰੂ ਦੀ ਕਿਰਪਾ (ਮਿਹਰ) ਨਾਲ ਨਰਕ ਵਿਚ ਨਹੀਂ ਜਾਣਾ ਪਵੇਗਾ॥੩॥੫॥

***ਭਾਵ ਅਰਥ :*** ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਨੇ ਪ੍ਰਭੂ ਸਿਮਰਨ ਦੀ ਮਹੱਤਾ ਉਜਾਗਰ ਕੀਤੀ ਹੈ ਕਿ ਪਰਮਾਤਮਾ ਦੇ ਨਾਮ ਸਿਮਰਨ ਨਾਲ ਹੀ ਆਵਾਗਵਨ ਤੋਂ ਮੁਕਤ ਹੋਇਆ ਜਾ ਸਕਦਾ ਹੈ। ਉਹਨਾਂ ਨੇ ਭਗਤ ਕਬੀਰ ਜੀ ਅਤੇ ਭਗਤ ਨਾਮਦੇਵ ਜੀ ਦੀਆਂ ਉਦਾਹਰਨਾਂ ਦਿੱਤੀਆਂ ਹਨ। ਇਸ ਸ਼ਬਦ ਤੋਂ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਭਗਤ ਨਾਮਦੇਵ ਜੀ ਮੂਰਤੀ ਪੂਜਕ ਨਹੀਂ ਸਨ, ਉਹਨਾਂ ਨੇ ਹਰੀ ਦਾ ਨਾਮ ਸਿਮਰਨ ਕੀਤਾ ਤੇ ਇਸ ਸਿਮਰਨ ਕਰਕੇ ਪਰਮਾਤਮਾ ਨੇ ਉਹਨਾਂ ਦੇ ਕਈ ਕੰਮ ਸੁਆਰੇ ਤੇ ਉਹਨਾਂ ਨੂੰ ਪ੍ਰਸਿੱਧੀ ਮਿਲੀ।

**ਮਾਟੀ ਕੋ ਪੁਤਰਾ[1] ਕੈਸੇ ਨਚਤੁ ਹੈ ॥ ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ ਰਹਾਉ ॥ ਜਬ ਕਛੁ ਪਾਵੈ ਤਬ ਗਰਬੁ[2] ਕਰਤੁ ਹੈ ॥ ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥ ਮਨ ਬਚ[3] ਕ੍ਰਮ ਰਸ ਕਸਹਿ[4] ਲੁਭਾਨਾ[5] ॥ ਬਿਨਸਿ[6] ਗਇਆ ਜਾਇ ਕਹੂੰ ਸਮਾਨਾ ॥੨॥ ਕਹਿ ਰਵਿਦਾਸ ਬਾਜੀ ਜਗੁ ਭਾਈ ॥ ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿ ਆਈ ॥੩॥੬॥**

***ਪਦ ਅਰਥ :*** 1. ਪੁਤਲਾ, 2. ਹੰਕਾਰ, 3. ਬਚਨ, ਗੱਲਾਂ, 4. ਰਸਾਂ-ਕਸਾਂ ਵਿਚ, ਸੁਆਦਾਂ ਵਿਚ, 5. ਮਸਤ, 6. ਨਾਸ।

***ਵਿਆਖਿਆ :*** ਮਿੱਟੀ ਦਾ ਪੁਤਲਾ ਕਿਵੇਂ ਨੱਚਦਾ ਹੈ ? ਕਦੀ ਇਧਰ ਵੇਖਦਾ ਹੈ, ਕਦੀ ਉਧਰ ਝਾਕਦਾ ਹੈ, ਸੁਣਦਾ, ਬੋਲਦਾ, ਨੱਠਾ ਫਿਰਦਾ ਹੈ ਭਾਵ ਕਿ ਮਨੁੱਖ ਮਾਇਆ ਦੇ ਮੋਹ ਵਿਚ ਫਸ ਕੇ ਭਟਕਦਾ ਫਿਰਦਾ ਹੈ। ਮਾਇਆ ਨੂੰ ਚਾਰ-ਚੁਫੇਰੇ ਢੂੰਡਦਾ ਫਿਰਦਾ ਹੈ॥੧॥ ਰਹਾਉ॥

ਜਦੋਂ ਕੁਝ ਮਿਲ ਜਾਂਦਾ ਹੈ ਤਾਂ ਹੰਕਾਰ ਕਰਦਾ ਹੈ। ਜਦੋਂ ਮਾਇਆ ਗੁਆਚ ਜਾਂਦੀ ਹੈ ਤਾਂ ਰੋਣ ਲੱਗਦਾ ਹੈ॥੧॥

ਮਨ, ਵਚਨ ਤੇ ਕਰਮਾਂ ਤਿੰਨਾਂ ਦੁਆਰਾ ਹੀ ਚਸਕਿਆਂ ਵਿਚ ਫਸਿਆ ਹੋਇਆ ਮਨੁੱਖ (ਮੌਤ ਆਉਣ 'ਤੇ) ਜਦ ਇਹ ਸਰੀਰ ਢਹਿ-ਢੇਰੀ ਹੋ ਜਾਵੇਗਾ ਤਾਂ (ਖ਼ਬਰ ਨਹੀਂ) ਕਿਥੇ ਜਾ ਸਮਾਏਗਾ॥੨॥

ਰਵਿਦਾਸ ਜੀ ਕਹਿੰਦੇ ਹਨ ਕਿ ਹੇ ਭਾਈ! ਇਹ ਜਗਤ (ਪਰਮਾਤਮਾ ਦੀ ਇਕ) ਖੇਡ ਹੈ। ਮੇਰੀ ਪ੍ਰੀਤ ਇਸ ਖੇਡ ਬਣਾਉਣ ਵਾਲੇ ਨਾਲ ਲੱਗ ਗਈ ਹੈ॥੩॥੬॥

***ਭਾਵ ਅਰਥ :*** ਮੋਹ ਮਾਇਆ ਦੇ ਜਾਲ ਵਿਚ ਫਸਿਆ ਜੀਵ ਭਟਕਦਾ ਹੈ ਤੇ ਇਸ ਖੱਜਲ-ਖ਼ੁਆਰੀ ਤੋਂ ਸਿਰਫ਼ ਉਹੀ ਬਚ ਸਕਦਾ ਹੈ ਜੋ ਪਰਮਾਤਮਾ ਨਾਲ ਪ੍ਰੇਮ ਪਾ ਲੈਂਦਾ ਹੈ।

**ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩**

**ੴ ਸਤਿਗੁਰ ਪ੍ਰਸਾਦਿ ॥**

**ਦੂਧੁ ਤ ਬਛਰੈ[1] ਥਨਹੁ[2] ਬਿਟਾਰਿਓ[3] ॥ ਫੂਲੁ ਭਵਰਿ ਜਲੁ ਮੀਨਿ[4] ਬਿਗਾਰਿਓ[5] ॥੧॥ ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ[6] ॥ ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ ਰਹਾਉ ॥ ਮੈਲਾਗਰ[7] ਬੇਰ੍ਹੇ[8] ਹੈ ਭੁਇਅੰਗਾ[9] ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥ ਧੂਪ ਦੀਪ ਨਈਬੇਦਹਿ[10] ਬਾਸਾ[11] ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥ ਤਨੁ ਮਨੁ ਅਰਪਉ[12] ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥ ਪੂਜਾ ਅਰਚਾ[13] ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥੫॥੧॥**

***ਪਦ ਅਰਥ :*** 11 ਵੱਛੇ, 2. ਥਣਾਂ ਤੋਂ, 3. ਜੂਠਾ ਕਰ ਦਿੱਤਾ, 4. ਮੱਛੀ, 5. ਖ਼ਰਾਬ, 6. ਚੜ੍ਹਾਵਾਂ, ਭੇਟ ਕਰਾਂ, 7. ਮਲਯ ਪਰਬਤ 'ਤੇ ਉੱਗੇ ਹੋਏ ਚੰਦਨ ਦੇ ਬੂਟੇ, 8. ਲਪੇਟੇ ਹੋਏ, 9. ਸੱਪ, 10. ਖਾਣ ਦੀ ਚੀਜ਼ ਜੋ ਦੇਵੀ-ਦੇਵਤੇ ਜਾਂ ਬੁੱਤ ਅੱਗੇ ਰੱਖੀ ਜਾਂਦੀ ਹੈ, 11. ਸੁਗੰਧ, 12. ਭੇਟ ਕਰਾਂ, 13. ਮੂਰਤੀ ਆਦਿ ਦੀ ਪੂਜਾ ਕਰਨਾ, ਮੂਰਤੀ ਆਦਿ ਅੱਗੇ ਸੀਸ ਨਿਵਾਉਣਾ।

***ਵਿਆਖਿਆ :*** ਦੁੱਧ ਤਾਂ ਵੱਛੇ ਨੇ ਥਣਾਂ ਤੋਂ ਜੂਠਾ ਕਰ ਦਿੱਤਾ ਹੈ। ਫੁੱਲ ਭੌਰੇ ਨੇ (ਸੁੰਘ ਕੇ) ਜੂਠੇ ਕਰ ਦਿੱਤੇ ਹਨ ਤੇ ਜਲ ਮੱਛੀ ਨੇ ਖ਼ਰਾਬ ਕਰ ਦਿੱਤਾ ਹੈ। (ਇਸ ਤਰ੍ਹਾਂ ਇਹ ਤਿੰਨੇ ਵਸਤੂਆਂ—ਦੁੱਧ, ਪਾਣੀ ਤੇ ਫੁੱਲ ਜੂਠੇ ਹੋਣ ਕਰਕੇ ਪਰਮਾਤਮਾ ਅੱਗੇ ਭੇਟ ਕਰਨ ਦੇ ਲਾਇਕ ਨਹੀਂ)॥੧॥

ਹੇ ਮਾਈ! ਗੋਬਿੰਦ ਦੀ ਪੂਜਾ ਲਈ ਮੈਂ ਕਿਥੋਂ ਕੋਈ ਵਸਤੂ ਲੈ ਕੇ ਭੇਟ ਕਰਾਂ? ਹੋਰ ਕੋਈ (ਸੁੱਚਾ) ਫੁੱਲ ਮਿਲ ਨਹੀਂ ਸਕਦਾ। ਕੀ ਮੈਂ ਇਸ (ਘਾਟ ਕਰਕੇ) ਉਸ ਸੋਹਣੇ ਪ੍ਰਭੂ ਨੂੰ ਪ੍ਰਾਪਤ ਨਹੀਂ ਕਰ ਸਕਾਂਗਾ॥੧॥ ਰਹਾਉ॥

ਮੈਲਾਗਰ (ਚੰਦਨ) ਦੇ ਦੁਆਲੇ ਸੱਪ ਚੰਬੜੇ ਹੋਏ ਹਨ (ਇਸ ਤਰ੍ਹਾਂ ਉਹਨਾਂ ਨੇ ਚੰਦਨ ਨੂੰ ਜੂਠਾ ਕਰ ਦਿੱਤਾ ਹੈ)। (ਸਮੁੰਦਰ ਵਿਚ) ਜ਼ਹਿਰ ਤੇ ਅੰਮ੍ਰਿਤ ਇਕੱਠੇ ਹੀ ਰਹਿੰਦੇ ਹਨ॥੨॥

ਸੁਗੰਧੀ ਆ ਜਾਣ ਕਰਕੇ ਧੂਪ ਦੀਪ ਤੇ ਨੈਵੇਦ (ਖਾਣ-ਪੀਣ ਦੀਆਂ ਚੀਜ਼ਾਂ ਜੋ ਬੁੱਤ ਜਾਂ ਮੂਰਤੀ ਅੱਗੇ ਰੱਖੀਆਂ ਜਾਂਦੀਆਂ ਹਨ) ਵੀ (ਜੂਠੇ ਹੋ ਜਾਂਦੇ ਹਨ), (ਤਾਂ ਫਿਰ ਹੇ ਪ੍ਰਭੂ! ਇਹ ਜੂਠੀਆਂ ਚੀਜ਼ਾਂ ਤੇਰੇ ਅੱਗੇ ਰੱਖ ਕੇ) ਤੇਰੇ ਦਾਸ ਤੇਰੀ ਪੂਜਾ ਕਿਸ ਤਰ੍ਹਾਂ ਕਰਨ?॥੨॥

(ਹੇ ਪ੍ਰਭੂ!) ਮੈਂ ਆਪਣਾ ਤਨ ਤੇ ਮਨ ਤੈਨੂੰ ਅਰਪਨ ਕਰਦਾ ਹਾਂ ਤੇ ਇਸ ਨੂੰ ਪੂਜਾ ਵਜੋਂ ਭੇਟ ਕਰਦਾ ਹਾਂ (ਇਸ ਭੇਟ ਨਾਲ ਹੀ) ਗੁਰੂ ਦੀ ਕਿਰਪਾ ਨਾਲ ਮੈਨੂੰ ਨਿਰੰਕਾਰ ਲੱਭੇਗਾ॥੪॥

ਰਵਿਦਾਸ ਜੀ ਕਹਿੰਦੇ ਹਨ (ਹੇ ਪ੍ਰਭੂ! ਜੇ ਸੁੱਚੇ ਦੁੱਧ, ਫੁੱਲ, ਧੂਪ, ਚੰਦਨ ਤੇ

ਨੈਵੇਦ ਆਦਿ ਦੀ ਭੇਟਾ ਨਾਲ ਹੀ ਤੇਰੀ ਪੂਜਾ ਹੋ ਸਕਦੀ ਤਾਂ ਇਹ ਵਸਤੂਆਂ ਕਿਤੇ ਵੀ ਸੁੱਚੀਆਂ ਨਾ ਮਿਲਣ ਕਰਕੇ) ਮੈਥੋਂ ਤੇਰੀ ਪੂਜਾ ਤੇ ਭਗਤੀ ਹੋ ਹੀ ਨਹੀਂ ਸਕਦੀ ਤਾਂ ਫਿਰ (ਹੇ ਪ੍ਰਭੂ!) ਮੇਰੀ ਗਤੀ ਕੀ ਹੁੰਦੀ ਭਾਵ ਕੀ ਹਾਲ ਹੁੰਦਾ?॥੫॥੧॥

***ਭਾਵ ਅਰਥ :*** ਇਥੇ ਭਗਤ ਰਵਿਦਾਸ ਜੀ ਨੇ ਬਹੁਤ ਤਰਕ-ਸੰਗਤ ਤਰੀਕੇ ਨਾਲ ਸਮਝਾਇਆ ਹੈ ਕਿ ਪ੍ਰਭੂ ਤਨ, ਮਨ ਦੀ ਭੇਟ ਮੰਗਦਾ ਹੈ। ਸੰਸਾਰੀ ਵਸਤੂਆਂ ਦੁੱਧ, ਫੁੱਲ, ਜਲ, ਚੰਦਨ ਆਦਿ ਵਸਤੂਆਂ ਜੋ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਅੱਗੇ ਭੇਟ ਕੀਤੀਆਂ ਜਾਂਦੀਆਂ ਹਨ, ਉਹ ਪਹਿਲਾਂ ਹੀ ਜੂਠੀਆਂ ਹੋ ਚੁੱਕੀਆਂ ਹੁੰਦੀਆਂ ਹਨ। ਪਰਮਾਤਮਾ ਅਜਿਹੀਆਂ ਵਸਤੂਆਂ ਦੀ ਭੇਟਾ ਨਾਲ ਖ਼ੁਸ਼ ਨਹੀਂ ਹੁੰਦਾ।

**ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ**
**ੴ ਸਤਿਗੁਰ ਪ੍ਰਸਾਦਿ ॥**
**ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥ ਅਨਲ[1] ਅਗਮ[2] ਜੈਸੇ ਲਹਰਿ ਮਇ[3] ਓਦਧਿ[4] ਜਲ ਕੇਵਲ ਜਲ ਮਾਂਹੀ ॥੧॥ ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥੧॥ ਰਹਾਉ ॥ ਨਰਪਤਿ[5] ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥ ਅਛਤ[6] ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥੨॥ ਰਾਜ[7] ਭੁਇਅੰਗ[8] ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ[9] ਜਨਾਇਆ ॥ ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ ॥੩॥ ਸਰਬੇ[10] ਏਕੁ ਅਨੇਕੈ[11] ਸੁਆਮੀ ਸਭ ਘਟ ਭੋੁਗਵੈ[12] ਸੋਈ ॥ ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥੪॥੧॥**

***ਪਦ ਅਰਥ :*** 1. ਹਵਾ, 2. ਬੇਅੰਤ, 3. ਵਿਚ, 4. ਸਮੁੰਦਰ, 5. ਰਾਜਾ, 6. ਹੁੰਦੇ, 7. ਰੱਸੀ, 8. ਸੱਪ, 9. ਭੇਦ, 10. ਸਾਰਿਆਂ ਵਿਚ, 11. ਅਨੇਕ ਰੂਪ ਹੋ ਕੇ, 12. ਭੋਗ ਰਿਹਾ ਹੈ, ਮੌਜੂਦ ਹੈ।

***ਵਿਆਖਿਆ :*** ਜਦੋਂ ਸਾਡੇ ਵਿਚ ਹਉਮੈ ਸੀ ਤਾਂ ਤੇਰਾ ਵਾਸਾ ਸਾਡੇ ਵਿਚ ਨਹੀਂ ਸੀ ਭਾਵ ਜਿੰਨਾ ਚਿਰ ਜੀਵਾਂ ਵਿਚ ਹਉਮੈ ਰਹਿੰਦੀ ਹੈ, ਪਰਮਾਤਮਾ ਪ੍ਰਗਟ ਨਹੀਂ ਹੁੰਦਾ। ਮੈਂ ਮਾਰਨ ਨਾਲ ਹੁਣ ਮੈਂ ਨਹੀਂ ਰਿਹਾ, ਹੁਣ ਤੂੰ ਹੀ ਹੈਂ। ਹਵਾ ਨਾਲ ਜਿਵੇਂ ਸਮੁੰਦਰ ਵਿਚ ਅਨੇਕ ਲਹਿਰਾਂ ਹੁੰਦੀਆਂ ਹਨ ਪਰ ਅਸਲ ਵਿਚ ਉਹ ਪਾਣੀ ਵਿਚ ਪਾਣੀ ਹੀ ਹੈ (ਇਸੇ ਤਰ੍ਹਾਂ ਇਹ ਸਾਰੇ ਜੀਵ ਤੇਰਾ ਆਪਣਾ ਹੀ ਵਿਕਾਸ ਹਨ)॥੧॥

ਹੇ ਮਾਧੋ! ਸਾਨੂੰ ਜੀਵਾਂ ਨੂੰ ਕੁਝ ਅਜਿਹਾ ਭੁਲੇਖਾ ਪਿਆ ਹੋਇਆ ਹੈ ਜੋ ਕਿ ਬਿਆਨ ਨਹੀਂ ਕੀਤਾ ਜਾ ਸਕਦਾ। ਅਸੀਂ ਸੰਸਾਰ ਨੂੰ ਜੋ ਮੰਨੀ ਬੈਠੇ ਹਾਂ, ਸੰਸਾਰ ਉਹੋ ਜਿਹਾ ਨਹੀਂ। ਭਾਵ ਕਿ ਇਹ ਸੰਸਾਰ ਤੇਰੇ ਨਾਲੋਂ ਕੋਈ ਵੱਖਰੀ ਹਸਤੀ ਨਹੀਂ ਹੈ॥੧॥ ਰਹਾਉ ॥

(ਜਿਵੇਂ) ਕੋਈ ਰਾਜਾ ਸਿੰਘਾਸਣ 'ਤੇ ਸੌਂ ਜਾਵੇ ਤੇ ਸੁਪਨੇ ਵਿਚ ਮੰਗਤਾ ਬਣ

ਜਾਵੇ, ਰਾਜ-ਭਾਗ ਹੁੰਦਿਆਂ ਉਹ (ਸੁਪਨੇ ਵਿਚ ਰਾਜ ਤੋਂ) ਵਿੱਛੜ ਕੇ ਦੁਖੀ ਹੁੰਦਾ ਹੈ, ਤਿਵੇਂ ਹੀ (ਤੈਥੋਂ ਵਿੱਛੜ ਕੇ) ਸਾਡਾ ਜੀਵਾਂ ਦਾ ਹਾਲ ਹੋ ਰਿਹਾ ਹੈ॥੨॥

ਜਿਵੇਂ ਕਿ ਰੱਸੀ ਨੂੰ ਸੱਪ ਸਮਝਣ ਦੀ ਉਦਾਹਰਨ ਹੈ, ਜਿਵੇਂ ਸੋਨੇ ਤੋਂ ਬਣੇ ਹੋਏ ਅਨੇਕਾਂ ਕੜੇ ਵੇਖ ਕੇ ਭੁਲੇਖਾ ਪੈ ਜਾਵੇ (ਕਿ ਸੋਨਾ ਕਈ ਕਿਸਮ ਦਾ ਹੁੰਦਾ ਹੈ, ਉਸੇ ਤਰ੍ਹਾਂ ਸਾਨੂੰ ਭੁਲੇਖਾ ਪਿਆ ਹੋਇਆ ਕਿ ਇਹ ਸੰਸਾਰ ਤੇਰੇ ਤੋਂ ਵੱਖਰਾ ਹੈ), ਪਰ ਤੂੰ ਮੈਨੂੰ ਇਸ ਦਾ ਭੇਦ ਦੱਸ ਦਿੱਤਾ ਹੈ। ਹੁਣ ਇਹ ਪੁਰਾਣੀ ਵਖਰੇਵੇਂ ਵਾਲੀ ਗੱਲ ਮੈਥੋਂ ਕਹੀ ਨਹੀਂ ਜਾਂਦੀ, ਭਾਵ ਕਿ ਹੁਣ ਮੈਂ ਇਹ ਨਹੀਂ ਕਹਿੰਦਾ ਕਿ ਇਹ ਸੰਸਾਰ ਤੈਥੋਂ ਵੱਖਰਾ ਹੈ॥੩॥

ਉਹ ਪ੍ਰਭੂ ਅਨੇਕਾਂ ਰੂਪ ਬਣਾ ਕੇ ਸਾਰਿਆਂ ਵਿਚ ਆਪ ਹੀ ਹੈ, ਸਭ ਘਟਾਂ ਵਿਚ ਆਪ ਹੀ ਇਕ ਸਵਾਮੀ ਹੈ। ਰਵਿਦਾਸ ਜੀ ਕਹਿੰਦੇ ਹਨ ਕਿ ਪ੍ਰਭੂ ਹੱਥਾਂ ਤੋਂ ਵੀ ਸਾਡੇ ਨੇੜੇ ਹੈ। ਜੋ ਕੁਝ ਸੰਸਾਰ ਵਿਚ ਵਰਤ ਰਿਹਾ ਹੈ, ਉਸੇ ਦੀ ਮਰਜ਼ੀ ਨਾਲ ਹੋ ਰਿਹਾ ਹੈ॥੪॥੧॥

***ਭਾਵ ਅਰਥ :*** ਪਰਮਾਤਮਾ ਸਾਰੇ ਸੰਸਾਰ ਵਿਚ ਰਮ ਰਿਹਾ ਹੈ। ਹਉਮੈਂ ਕਰਕੇ ਜੀਵ ਉਸ ਨੂੰ ਸੰਸਾਰ ਤੋਂ ਵੱਖਰਾ ਸਮਝਦਾ ਹੈ। ਹਉਮੈਂ ਜਦ ਖ਼ਤਮ ਹੋ ਜਾਂਦੀ ਹੈ ਤਾਂ ਤੇਰ-ਮੇਰ ਸਭ ਖ਼ਤਮ ਹੋ ਜਾਂਦੀ ਹੈ ਤੇ ਸਾਰਾ ਸੰਸਾਰ ਉਸ ਪ੍ਰਭੂ ਦਾ ਰੂਪ ਹੀ ਨਜ਼ਰ ਆਉਣ ਲੱਗਦਾ ਹੈ।

**ਸੋਰਠਿ**

**ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ॥ ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ॥੧॥ ਮਾਧਵੇ ਜਾਨਤ ਹਹੁ ਜੈਸੀ ਤੈਸੀ॥ ਅਬ ਕਹਾ ਕਰਹੁਗੇ ਐਸੀ॥੧॥ ਰਹਾਉ॥ ਮੀਨੁ[1] ਪਕਰਿ ਫਾਂਕਿਓ[2] ਅਰੁ ਕਾਟਿਓ ਰਾਂਧਿ ਕੀਓ[3] ਬਹੁ ਬਾਨੀ[4]॥ ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥੨॥ ਆਪਨ ਬਾਪੈ[5] ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ॥ ਮੋਹ ਪਟਲ[6] ਸਭੁ ਜਗਤੁ ਬਿਆਪਿਓ[7] ਭਗਤ ਨਹੀ ਸੰਤਾਪਾ॥੩॥ ਕਹਿ ਰਵਿਦਾਸ ਭਗਤਿ ਇਕ ਬਾਢੀ[8] ਅਬ ਇਹ ਕਾ ਸਿਉ ਕਹੀਐ॥ ਜਾ ਕਾਰਨਿ ਹਮ ਤੁਮ ਆਰਾਧੇ ਸੋ ਦੁਖੁ ਅਜਹੂ[9] ਸਹੀਐ॥੪॥੨॥**

***ਪਦ ਅਰਥ :*** 1. ਮੱਛੀ, 2. ਫਾੜੀ-ਫਾੜੀ ਕਰ ਦਿੱਤਾ, 3. ਰਿੰਨ੍ਹ ਲਈ, 4. ਕਈ ਤਰੀਕਿਆਂ ਨਾਲ, 5. ਬਾਪ ਦੀ (ਮਲਕੀਅਤ), 6. ਪਰਦਾ, 7. ਛਾਇਆ ਹੋਇਆ, 8. ਦ੍ਰਿੜ੍ਹ ਕੀਤੀ ਹੈ, 9. ਹੁਣ ਤੀਕ।

***ਵਿਆਖਿਆ :*** (ਹੇ ਮਾਧੋ!) ਜੇ ਤੁਸਾਂ ਸਾਨੂੰ ਮੋਹ ਦੀ ਫਾਹੀ ਵਿਚ ਬੰਨ੍ਹਿਆ ਸੀ ਤਾਂ ਅਸਾਂ ਤੁਹਾਨੂੰ ਆਪਣੇ ਪਿਆਰ ਦੀ ਫਾਹੀ (ਰੱਸੀ) ਵਿਚ ਬੰਨ੍ਹ ਲਿਆ ਹੈ। ਅਸੀਂ ਤਾਂ ਤੁਹਾਡਾ ਸਿਮਰਨ ਕਰ ਕੇ ਛੁੱਟ ਗਏ ਹਾਂ। ਹੁਣ ਤੁਸੀਂ ਆਪਣੇ ਛੁਟਕਾਰੇ ਦਾ ਯਤਨ ਕਰੋ॥੧॥

ਹੇ ਮਾਧੋ! ਤੁਸੀਂ ਜਾਣਦੇ ਹੀ ਹੋ ਕਿ ਸਾਡੀ ਤੁਹਾਡੇ ਨਾਲ ਪ੍ਰੀਤ ਕਿਹੋ ਜਿਹੀ ਹੈ ਤੇ ਹੁਣ ਅਜਿਹੀ ਪ੍ਰੀਤ ਦੇ ਹੁੰਦਿਆਂ ਤੁਸੀਂ ਕੀ ਕਰੋਗੇ?॥੧॥ ਰਹਾਉ॥

ਮੱਛੀ ਨੂੰ ਫੜ ਕੇ ਉਸ ਦੀਆਂ ਫਾੜੀਆਂ ਕਰ ਦੇਈਏ, ਟੋਟੇ-ਟੋਟੇ ਕਰ ਕੇ ਕਈ ਤਰ੍ਹਾਂ ਨਾਲ ਰਿੰਨ੍ਹੀਏ। ਫਿਰ ਬੁਰਕੀ-ਬੁਰਕੀ ਕਰ ਕੇ ਖਾਈਏ, ਫਿਰ ਵੀ ਉਸ ਮੱਛੀ ਨੂੰ ਪਾਣੀ ਨਹੀਂ ਭੁੱਲਦਾ (ਕਿਉਂਕਿ ਉਹ ਖਾਣ ਵਾਲੇ ਨੂੰ ਪਿਆਸ ਲਾ ਦਿੰਦੀ ਹੈ)॥੨॥

ਹਰੀ (ਪਰਮਾਤਮਾ) ਕਿਸੇ ਦੇ ਪਿਉ ਦਾ ਨਹੀਂ ਭਾਵ ਕਿਸੇ ਦੀ ਜੱਦੀ ਮਲਕੀਅਤ ਨਹੀਂ, ਉਹ ਤਾਂ ਪ੍ਰੇਮ ਦਾ ਬੱਝਾ ਹੈ। ਸਾਰਾ ਸੰਸਾਰ ਮੋਹ ਦੇ ਪਰਦੇ ਵਿਚ ਫਸਿਆ ਹੋਇਆ ਹੈ ਪਰ ਭਗਤਾਂ ਨੂੰ (ਇਸ ਮੋਹ ਦਾ) ਕੋਈ ਸੰਤਾਪ (ਕਲੇਸ਼) ਨਹੀਂ॥੩॥

ਰਵਿਦਾਸ ਜੀ ਕਹਿੰਦੇ ਹਨ ਕਿ ਅਸਾਂ ਭਗਤੀ ਏਨੀ ਦ੍ਰਿੜ੍ਹ ਕੀਤੀ ਹੈ ਕਿ ਮੈਨੂੰ ਹੁਣ ਕਿਸੇ ਨਾਲ ਗਿਲਾ ਕਰਨ ਦੀ ਲੋੜ ਹੀ ਨਹੀਂ ਰਹਿ ਗਈ। ਜਿਸ ਕਰਕੇ ਤੇਰੀ ਅਰਾਧਨਾ ਮੈਂ ਕੀਤੀ ਸੀ, ਉਸ (ਮੋਹ) ਦਾ ਦੁੱਖ ਅਜੇ ਵੀ ਮੈਨੂੰ ਸਹਾਰਨਾ ਪੈ ਰਿਹਾ ਹੈ॥੪॥੨॥

***ਭਾਵ ਅਰਥ :*** ਪ੍ਰਭੂ ਨਾਲ ਪਿਆਰ ਕਰ ਕੇ ਹੀ ਇਸ ਮਾਇਆ ਦੇ ਮੋਹ ਦੇ ਜਾਲ ਵਿਚੋਂ ਨਿਕਲਿਆ ਜਾ ਸਕਦਾ ਹੈ।

**ਸੋਰਠਿ**

**ਦੂਲਭ[1] ਜਨਮੁ ਪੁੰਨ[2] ਫਲ ਪਾਇਓ ਬਿਰਥਾ ਜਾਤ[3] ਅਬਿਬੇਕੈ[4] ॥ ਰਾਜੇ ਇੰਦ੍ਰ ਸਮਸਰਿ[5] ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥੧॥ ਨ ਬੀਚਾਰਿਓ ਰਾਜਾ ਰਾਮ ਕੋ ਰਸੁ ॥ ਜਿਹ ਰਸ ਅਨਰਸ ਬੀਸਰਿ ਜਾਹੀ ॥੧॥ ਰਹਾਉ ॥ ਜਾਨਿ ਅਜਾਨ ਭਏ ਹਮ ਬਾਵਰ[6] ਸੋਚ ਅਸੋਚ ਦਿਵਸ ਜਾਹੀ ॥ ਇੰਦ੍ਰੀ ਸਬਲ[7] ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ[8] ਨਹੀ ॥੨॥ ਕਹੀਅਤ ਆਨ ਅਚਰੀਅਤ[9] ਅਨ ਕਛੂ ਸਮਝ ਨ ਪਰੈ ਅਪਰ[10] ਮਾਇਆ ॥ ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ[11] ਕੋਪੁ[12] ਕਰਹੁ ਜੀਅ ਦਇਆ ॥੩॥੩॥**

***ਪਦ ਅਰਥ :*** 1. ਦੁਰਲੱਭ, 2. ਚੰਗੇ ਕੰਮ, 3. ਜਾ ਰਿਹਾ ਹੈ, 4. ਵਿਚਾਰ-ਹੀਣਤਾ, 5. ਵਰਗੇ, 6. ਪਾਗ਼ਲ, 7. ਬਲਵਾਨ, 8. ਪਹੁੰਚ, 9. ਦਖ਼ਲ, 10. ਬਲੀ, 11. ਦੂਰ ਕਰ ਕੇ, ਛੱਡ ਕੇ, 12. ਗੁੱਸਾ।

***ਵਿਆਖਿਆ :*** ਦੁਰਲੱਭ ਮਨੁੱਖਾ ਜਨਮ ਪੁੰਨਾਂ ਦੇ ਫਲ ਕਰਕੇ ਮਿਲਿਆ ਹੈ, ਪਰ ਇਹ ਅਣਜਾਣਪੁਣੇ ਕਰਕੇ ਅਜਾਈਂ ਜਾ ਰਿਹਾ ਹੈ। ਜੇ ਅਸੀਂ ਪ੍ਰਭੂ ਦੀ ਬੰਦਗੀ ਤੋਂ ਵਾਂਝੇ ਰਹਿੰਦੇ ਹਾਂ ਤਾਂ (ਦੇਵਤਿਆਂ ਦੇ) ਰਾਜੇ ਇੰਦਰ ਦੇ ਸਵਰਗ ਵਰਗੇ ਮਹੱਲ ਵੀ ਕਿਸੇ ਕੰਮ ਨਹੀਂ॥੧॥

ਅਸਾਂ ਪ੍ਰਭੂ ਦੇ ਨਾਮ ਦੇ ਉਸ ਆਨੰਦ ਨੂੰ ਕਦੇ ਵੀ ਨਹੀਂ ਵਿਚਾਰਿਆ ਜਿਸ ਆਨੰਦ ਦੀ ਬਰਕਤ ਨਾਲ ਹੋਰ ਸਾਰੇ ਰਸ ਵਿਸਰ ਜਾਂਦੇ ਹਨ॥੧॥ ਰਹਾਉ॥

ਜਾਣਦੇ-ਬੁਝਦੇ ਹੋਏ ਵੀ ਅਸੀਂ ਕਮਲੇ ਤੇ ਮੂਰਖ ਬਣੇ ਹੋਏ ਹਾਂ। ਸਾਡੀ ਉਮਰ ਦੇ ਦਿਨ ਚੰਗੀਆਂ ਮੰਦੀਆਂ ਵਿਚਾਰਾਂ ਵਿਚ ਗੁਜ਼ਰ ਰਹੇ ਹਨ। ਸਾਡੀ ਕਾਮ-ਵਾਸ਼ਨਾ ਵਧ ਰਹੀ ਹੈ, ਵਿਚਾਰ-ਸ਼ਕਤੀ ਘੱਟ ਰਹੀ ਹੈ। ਇਸ ਗੱਲ ਦਾ ਸਾਨੂੰ ਕਦੇ ਵੀ ਖ਼ਿਆਲ ਨਹੀਂ ਆਇਆ ਕਿ ਸਾਡੀ ਸਭ ਤੋਂ ਵੱਡੀ ਲੋੜ ਕੀ ਹੈ?॥੨॥

ਅਸੀਂ ਕਹਿੰਦੇ ਕੁਝ ਹੋਰ ਹਾਂ, ਕਰਦੇ ਕੁਝ ਹੋਰ ਹਾਂ। ਇਸ ਦੀ ਸਾਨੂੰ ਸਮਝ ਨਹੀਂ ਪੈਂਦੀ ਕਿ ਮਾਇਆ ਬਲਵਾਨ ਹੈ। ਰਵਿਦਾਸ ਜੀ ਕਹਿੰਦੇ ਹਨ ਕਿ ਤੇਰੇ ਸੇਵਕ ਦਾ ਦਿਲ ਉਦਾਸ ਹੈ। (ਮੇਰੇ ਅਣਜਾਣਪੁਣੇ 'ਤੇ) ਗੁੱਸਾ ਨਾ ਕਰਨਾ ਤੇ ਮੇਰੀ ਆਤਮਾ ਤੇ ਮਿਹਰ ਕਰਨੀ॥੩॥੩॥

***ਭਾਵ ਅਰਥ:*** ਮਾਇਆ ਦਾ ਮੋਹ ਮਨੁੱਖ ਨੂੰ ਅਸਲ ਨਿਸ਼ਾਨੇ ਤੋਂ ਪਰੇ ਲੈ ਜਾਂਦਾ ਹੈ।

**ਸੋਰਠਿ**

**ਸੁਖ ਸਾਗਰੁ ਸੁਰਤਰ[1] ਚਿੰਤਾਮਨਿ[2] ਕਾਮਧੇਨੁ[3] ਬਸਿ[4] ਜਾ ਕੇ ॥ ਚਾਰਿ ਪਦਾਰਥ[5] ਅਸਟ ਦਸਾ ਸਿਧਿ[6] ਨਵ ਨਿਧਿ[7] ਕਰ ਤਲ[8] ਤਾ ਕੇ ॥੧॥ ਹਰਿ ਹਰਿ ਹਰਿ ਨ ਜਪਹਿ ਰਸਨਾ[9] ॥ ਅਵਰ ਸਭ ਤਿਆਗਿ ਬਚਨ ਰਚਨਾ ॥੧॥ ਰਹਾਉ ॥ ਨਾਨਾ ਖਿਆਨ[10] ਪੁਰਾਨ ਬੇਦ ਬਿਧਿ[11] ਚਉਤੀਸ ਅਖਰ[12] ਮਾਂਹੀ ॥ ਬਿਆਸ ਬਿਚਾਰਿ ਕਹਿਓ ਪਰਮਾਰਥੁ[13] ਰਾਮ ਨਾਮ ਸਰਿ ਨਾਹੀ ॥੨॥ ਸਹਜ ਸਮਾਧਿ ਉਪਾਧਿ[14] ਰਹਤ ਫੁਨਿ[15] ਬਡੈ ਭਾਗਿ ਲਿਵ ਲਾਗੀ ॥ ਕਹਿ ਰਵਿਦਾਸ ਪ੍ਰਗਾਸੁ ਰਿਦੈ[16] ਧਰਿ ਜਨਮ ਮਰਨ ਭੈ ਭਾਗੀ[17] ॥੩॥੪॥**

***ਪਦ ਅਰਥ:*** 1. ਸਵਰਗ ਦੇ ਰੁੱਖ ਜੋ ਗਿਣਤੀ ਵਿਚ ਪੰਜ ਹਨ—ਮੰਦਾਰ, ਪਰਿਜਾਤ, ਸੰਤਾਨ, ਕਲਪ ਰੁੱਖ, ਹਰਿ ਚੰਦਨ, 2. ਹਰੇਕ ਦੀ ਮੁਰਾਦ ਪੂਰੀ ਕਰਨ ਵਾਲੀ ਮਣੀ, 3. ਹਰੇਕ ਕਾਮਨਾ ਪੂਰੀ ਕਰਨ ਵਾਲੀ ਗਾਂ ਜੋ ਸਵਰਗ ਵਿਚ ਰਹਿੰਦੀ ਮੰਨੀ ਜਾਂਦੀ ਹੈ, 4. ਵੱਸ ਵਿਚ, 5. ਚਾਰ ਪਦਾਰਥ—ਧਰਮ, ਅਰਥ, ਕਾਮ, ਮੋਖ, 6. ਅਠਾਰਾਂ ਸਿਧੀਆਂ ਜੋ ਜੋਗ ਅਭਿਆਸ ਕਰਨ ਵਾਲੇ ਨੂੰ ਪ੍ਰਾਪਤ ਹੁੰਦੀਆਂ ਹਨ, 7. ਨੌਂ ਖ਼ਜ਼ਾਨੇ, 8. ਹੱਥ ਦੀ ਤਲੀ, 9. ਜੀਭ ਨਾਲ, 10. ਪ੍ਰਸੰਗ, 11. ਵੇਦਾਂ ਵਿਚ ਦੱਸੀਆਂ ਧਾਰਮਿਕ ਵਿਧੀਆਂ, 12. ਚੌਂਤੀ ਅੱਖਰ ਜੋ ਲਗਭਗ ਪ੍ਰਾਕ੍ਰਿਤ ਦੀ ਵਰਣਮਾਲਾ ਸੀ, ਜਿਸ ਵਿਚ ਅ, ਈ, ਊ, ਸ, ਕ ਵਰਗ ਆਦਿ 25 ਯ, ਰ, ਲ, ਵ, ਹ ਸ਼ਾਮਲ ਹਨ, 13. ਪਰਮ ਤੱਤ, ਸਭ ਤੋਂ ਉੱਚੀ ਗੱਲ, 14. ਕਲੇਸ਼, 15. ਮੁੜ, 16. ਹਿਰਦੇ, 17. ਦੂਰ ਹੋ ਜਾਣ।

***ਵਿਆਖਿਆ:*** ਜੋ ਪ੍ਰਭੂ ਸੁੱਖਾਂ ਦਾ ਸਮੁੰਦਰ ਹੈ ਤੇ ਉਸ ਦੇ ਵੱਸ ਵਿਚ ਸਵਰਗ ਦੇ ਰੁੱਖ (ਜੋ ਕਿ ਗਿਣਤੀ ਵਿਚ ਪੰਜ ਹਨ—ਮੰਦਾਰ, ਪਰਿਜਾਤ, ਸੰਤਾਨ, ਕਲਪ ਰੁੱਖ, ਹਰਿਚੰਦਨ), ਚਿੰਤਾਮਣੀ (ਉਹ ਮਣੀ ਜਿਸ ਪਾਸੋਂ ਮਨ ਦੀ ਹਰੇਕ ਮੁਰਾਦ ਪੂਰੀ ਹੋ

ਜਾਂਦੀ ਹੈ) ਤੇ ਕਾਮਧੇਨ (ਹਰ ਇੱਛਾ ਨੂੰ ਪੂਰੀ ਕਰਨ ਵਾਲੀ ਗਾਂ ਜੋ ਕਿ ਸਵਰਗ ਵਿਚ ਰਹਿੰਦੀ ਮੰਨੀ ਜਾਂਦੀ ਹੈ) ਹਨ। ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ), ਅਠਾਰਾਂ ਸਿਧੀਆਂ, ਨੌਂ ਨਿਧੀਆਂ ਇਹ ਸਭ ਉਸ ਦੇ ਹੱਥਾਂ ਦੀਆਂ ਤਲੀਆਂ ਉੱਤੇ ਹਨ ॥੧॥

ਹੇ ਰਸਨਾ! ਤੂੰ ਹੋਰ ਸਾਰੀਆਂ ਫੋਕੀਆਂ ਗੱਲਾਂ ਨੂੰ ਤਿਆਗ ਕੇ ਪਰਮਾਤਮਾ ਦਾ ਨਾਮ ਕਿਉਂ ਨਹੀਂ ਜਪਦੀ? ॥੧॥ ਰਹਾਉ ॥

ਪੁਰਾਣਾਂ ਦੇ ਕਈ ਤਰ੍ਹਾਂ ਦੇ ਪ੍ਰਸੰਗ, ਬ੍ਰਹਮਾ ਦੇ ਵੇਦ ਤੇ ਹੋਰ ਜੋ ਕੁਝ ਚੌਂਤੀ ਅੱਖਰਾਂ ਵਿਚ ਹੈ, ਇਹਨਾਂ ਸਾਰਿਆਂ ਬਾਰੇ (ਵੇਦਾਂ ਦੇ ਖੋਜੀ) ਵਿਆਸ (ਰਿਸ਼ੀ) ਨੇ ਸੋਚ ਵਿਚਾਰ ਕੇ ਇਹ ਸੱਚ ਦੱਸਿਆ ਹੈ ਕਿ (ਇਹਨਾਂ ਪਾਠ-ਪੁਸਤਕਾਂ ਦੇ ਪਾਠ ਆਦਿਕ) ਪ੍ਰਭੂ ਦੇ ਨਾਮ ਦੇ ਸਿਮਰਨ ਦੇ ਤੁਲ ਨਹੀਂ ਭਾਵ ਬਰਾਬਰੀ ਨਹੀਂ ਕਰ ਸਕਦੇ (ਫਿਰ ਤੂੰ ਕਿਉਂ ਨਾਮ ਨਹੀਂ ਸਿਮਰਦਾ) ॥੨॥

ਉਹਨਾਂ ਦੇ ਵੱਡੇ ਭਾਗ ਹਨ ਜਿਨ੍ਹਾਂ ਦੀ ਪ੍ਰੀਤ ਨਿਰੰਕਾਰ ਵਿਚ ਲੱਗ ਗਈ ਹੈ ਤੇ ਜਿਨ੍ਹਾਂ ਦਾ ਮਨ ਆਤਮਿਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ। ਰਵਿਦਾਸ ਜੀ ਕਹਿੰਦੇ ਹਨ ਕਿ ਉਹ ਮਨੁੱਖ ਜਿਨ੍ਹਾਂ ਆਪਣੇ ਹਿਰਦੇ ਵਿਚ ਚਾਨਣ ਧਾਰਨ ਕੀਤਾ ਹੈ, ਉਹਨਾਂ ਦਾ ਜਨਮ-ਮਰਨ ਦਾ ਡਰ ਉੱਡ ਗਿਆ ਹੈ ॥੩॥੪॥

***ਭਾਵ ਅਰਥ :*** ਪ੍ਰਭੂ ਸਭ ਦਾਤਾਂ ਬਖ਼ਸ਼ਣ ਵਾਲਾ ਹੈ। ਉਸ ਦਾ ਸਿਮਰਨ ਕਰਨ ਨਾਲ ਕੋਈ ਭੁੱਖ ਨਹੀਂ ਰਹਿੰਦੀ।

**ਸੋਰਠਿ**

**ਜਉ ਤੁਮ ਗਿਰਿਵਰ[1] ਤਉ ਹਮ ਮੋਰਾ ॥ ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥ ਮਾਧਵੇ ਤੁਮ ਨ ਤੋਰਹੁ[2] ਤਉ ਹਮ ਨਹੀ ਤੋਰਹਿ ॥ ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥੧॥ ਰਹਾਉ ॥ ਜਉ ਤੁਮ ਦੀਵਰਾ ਤਉ ਹਮ ਬਾਤੀ ॥ ਜਉ ਤੁਮ ਤੀਰਥ ਤਉ ਹਮ ਜਾਤੀ[3] ॥੨॥ ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥ ਜਹ ਜਹ ਜਾਉ ਤਹਾ ਤੇਰੀ ਸੇਵਾ ॥ ਤੁਮ ਸੋ ਠਾਕੁਰੁ[4] ਅਉਰੁ ਨ ਦੇਵਾ ॥੪॥ ਤੁਮਰੇ ਭਜਨ ਕਟਹਿ ਜਮ ਫਾਂਸਾ ॥ ਭਗਤਿ ਹੇਤ ਗਾਵੈ ਰਵਿਦਾਸਾ ॥੫॥੫॥**

***ਪਦ ਅਰਥ :*** 1. ਸੋਹਣਾ ਪਹਾੜ, 2. ਤੋੜ, 3. ਯਾਤਰੀ, 4. ਮਾਲਕ।

***ਵਿਆਖਿਆ :*** ਜੇ ਤੂੰ ਸੋਹਣਾ ਪਹਾੜ ਹੈ ਤਾਂ ਅਸੀਂ ਮੋਰ ਹਾਂ। ਜੇ ਤੂੰ ਚੰਨ ਹੈਂ ਤਾਂ ਅਸੀਂ ਤੇਰੇ ਚਕੋਰ ਹਾਂ ॥੧॥

ਹੇ ਮਾਧੋ! ਜੇ ਤੂੰ (ਮੇਰੇ ਨਾਲੋਂ) ਪਿਆਰ ਨਾ ਤੋੜੇਂ ਤਾਂ ਅਸੀਂ ਵੀ ਨਹੀਂ ਤੋੜਾਂਗੇ ਕਿਉਂਕਿ ਤੇਰੇ ਨਾਲੋਂ ਤੋੜ ਕੇ ਅਸੀਂ ਹੋਰ ਕਿਸ ਨਾਲ ਜੋੜ ਸਕਦੇ ਹਾਂ? (ਕਿਉਂਕਿ ਤੇਰੇ ਵਰਗਾ ਹੋਰ ਕੋਈ ਨਹੀਂ) ॥੧॥ ਰਹਾਉ ॥

ਜੇ ਤੂੰ ਦੀਵਾ ਹੈਂ ਤਾਂ ਅਸੀਂ ਤੇਰੀ ਵੱਟੀ ਹਾਂ। ਤੂੰ ਤੀਰਥ ਹੈਂ ਤਾਂ ਅਸੀਂ ਤੇਰੇ

ਯਾਤਰੂ ਹਾਂ॥੨॥

ਤੇਰੇ ਨਾਲ ਅਸਾਂ ਪੱਕਾ ਪਿਆਰ ਪਾਇਆ ਹੈ। ਤੇਰੇ ਨਾਲ ਪਿਆਰ ਪਾ ਕੇ ਹੋਰਨਾਂ ਨਾਲੋਂ ਤੋੜ ਸੁੱਟਿਆ ਹੈ॥੩॥

ਹੇ ਮਾਧੋ! ਮੈਂ ਜਿਥੇ-ਜਿਥੇ ਜਾਂਦਾ ਹਾਂ, ਉਥੇ-ਉਥੇ ਤੇਰੀ ਹੀ ਸੇਵਾ ਕਰਦਾ ਹਾਂ। ਹੇ ਦੇਵ! ਤੇਰੇ ਵਰਗਾ ਕੋਈ ਹੋਰ ਮਾਲਕ ਨਹੀਂ॥੪॥

ਤੇਰੀ ਬੰਦਗੀ ਕਰਕੇ ਜਮ ਦੀ ਫਾਹੀ ਕੱਟੀ ਜਾਂਦੀ ਹੈ। ਇਸੇ ਲਈ ਰਵਿਦਾਸ ਤੇਰੀ ਭਗਤੀ ਪ੍ਰਾਪਤ ਕਰਨ ਲਈ ਤੇਰੇ ਗੁਣ ਗਾਉਂਦਾ ਹੈ॥੫॥੫॥

***ਭਾਵ ਅਰਥ :*** ਪ੍ਰਭੂ ਦੀ ਪ੍ਰੀਤ ਹੀ ਸਭ ਤੋਂ ਉੱਤਮ ਹੈ।

**ਸੋਰਠਿ**

**ਜਲ ਕੀ ਭੀਤਿ[1] ਪਵਨ ਕਾ ਥੰਭਾ[2] ਰਕਤ ਬੁੰਦ ਕਾ ਗਾਰਾ॥ ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥੧॥ ਪ੍ਰਾਨੀ ਕਿਆ ਮੇਰਾ ਕਿਆ ਤੇਰਾ॥ ਜੈਸੇ ਤਰਵਰ[3] ਪੰਖਿ ਬਸੇਰਾ॥੧॥ ਰਹਾਉ॥ ਰਾਖਹੁ ਕੰਧ ਉਸਾਰਹੁ ਨੀਵਾਂ॥ ਸਾਢੇ ਤੀਨਿ ਹਾਥ ਤੇਰੀ ਸੀਵਾਂ[4]॥੨॥ ਬੰਕੇ[5] ਬਾਲ ਪਾਗ ਸਿਰਿ ਡੇਰੀ[6]॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ॥੩॥ ਊਚੇ ਮੰਦਰ ਸੁੰਦਰ ਨਾਰੀ॥ ਰਾਮ ਨਾਮ ਬਿਨੁ ਬਾਜੀ ਹਾਰੀ॥੪॥ ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ[7] ਜਨਮੁ ਹਮਾਰਾ॥ ਤੁਮ ਸਰਨਾਗਤਿ[8] ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥੫॥੬॥**

***ਪਦ ਅਰਥ :*** 1. ਕੰਧ, 2. ਥੰਮ੍ਹੀ, 3. ਰੁੱਖ, 4. ਸੀਮਾ, ਹੱਦ, 5. ਸੋਹਣੇ, 6. ਵਿੰਗੀ ਟੇਢੀ, 7. ਨੀਵਾਂ, 8. ਸ਼ਰਨ ਆਇਆ ਹਾਂ।

***ਵਿਆਖਿਆ :*** ਜੀਵ ਪੰਛੀ ਉਸ ਸਰੀਰ ਵਿਚ ਰਹਿ ਰਿਹਾ ਹੈ ਜਿਸ ਦੀ ਕੰਧ (ਸਮਝੋ) ਪਾਣੀ ਦੀ ਹੈ, ਥੰਮ੍ਹੀ ਹਵਾ (ਸੁਆਸਾਂ) ਦੀ ਹੈ। ਮਾਂ ਦਾ ਲਹੂ ਤੇ ਪਿਉ ਦੇ ਵੀਰਜ ਦਾ ਜਿਸ ਨੂੰ ਗਾਰਾ ਲੱਗਾ ਹੋਇਆ ਹੈ ਤੇ ਹੱਡ, ਮਾਸ ਤੇ ਨਾੜੀਆਂ ਦਾ ਪਿੰਜਰ ਬਣਿਆ ਹੋਇਆ ਹੈ। ਇਸ ਤਰ੍ਹਾਂ ਸਾਡਾ ਸਰੀਰ ਹੱਡ, ਮਾਸ ਤੇ ਨਾੜਾਂ ਦਾ ਬਣਿਆ ਹੋਇਆ ਹੈ, ਜਿਸ ਦੇ ਵਿਚ ਜੀਵ ਰੂਪ ਨਿਮਾਣਾ ਪੰਛੀ ਰਹਿੰਦਾ ਹੈ॥੧॥

ਹੇ ਪ੍ਰਾਣੀ! ਮੇਰਾ ਕੀ, ਤੇਰਾ ਕੀ ? ਪੰਛੀਆਂ ਵਾਂਗ ਰੁੱਖ 'ਤੇ ਰਾਤ ਹੀ ਗੁਜ਼ਾਰਨੀ ਹੈ ਭਾਵ ਕਿ ਜਿਵੇਂ ਪੰਛੀ ਰਾਤ ਕੱਟਣ ਲਈ ਰੁੱਖਾਂ 'ਤੇ ਆਉਂਦੇ ਹਨ ਇਸੇ ਤਰ੍ਹਾਂ ਜੀਵ ਵੀ ਇਸ ਸੰਸਾਰ ਵਿਚ ਆਉਂਦੇ ਹਨ॥੧॥ ਰਹਾਉ॥

(ਹੇ ਮਨੁੱਖ!) ਤੂੰ ਡੂੰਘੀਆਂ ਨੀਹਾਂ ਪੁਟਾ-ਪੁਟਾ ਕੇ ਉਹਨਾਂ ਉਪਰ ਕੰਧਾਂ ਉਸਾਰਦਾ ਹੈਂ ਪਰ ਤੈਨੂੰ ਆਪਣੀ (ਹਰ ਰੋਜ਼ ਵੱਧ ਤੋਂ ਵੱਧ) ਸਾਢੇ ਤਿੰਨ ਹੱਥ ਜਗ੍ਹਾ ਚਾਹੀਦੀ ਹੈ (ਮਨੁੱਖ ਸੌਣ ਲਈ ਏਨੀ ਕੁ ਥਾਂ ਹੀ ਮੱਲਦਾ ਹੈ)॥੨॥

ਤੂੰ ਸਿਰ ਉੱਤੇ ਸੋਹਣੇ ਵਾਲ (ਸਵਾਰ-ਸਵਾਰ ਕੇ) ਟੇਢੀ ਪੱਗ ਬੰਨ੍ਹਦਾ ਹੈਂ, ਪਰ ਇਸ ਸਰੀਰ ਨੇ ਤਾਂ (ਇਕ ਦਿਨ) ਸੁਆਹ ਦੀ ਢੇਰੀ ਹੋ ਜਾਣਾ ਹੈ॥੩॥

(ਹੇ ਮਨੁੱਖ!) ਤੂੰ ਉੱਚੇ ਮਹੱਲ-ਮਾੜੀਆਂ ਤੇ ਸੁੰਦਰ ਇਸਤਰੀ ਦਾ ਮਾਣ ਕਰਦਾ ਹੈਂ (ਪਰ) ਪ੍ਰਭੂ ਦਾ ਨਾਮ ਵਿਸਾਰ ਕੇ ਤੂੰ ਮਨੁੱਖਾ ਜਨਮ ਦੀ ਖੇਡ ਹਾਰ ਰਿਹਾ ਹੈਂ ਭਾਵ ਜਨਮ ਬਿਰਥਾ ਗਵਾ ਰਿਹਾ ਹੈਂ॥੪॥

ਰਵਿਦਾਸ ਚਮਾਰ ਕਹਿੰਦੇ ਹਨ ਕਿ ਹੇ ਮੇਰੇ ਰਾਜਨ! ਹੇ ਮੇਰੇ ਸੋਹਣੇ ਰਾਮ! ਮੇਰੀ ਜਾਤ ਵੀ ਕਮੀਨੀ, ਜਮਾਤ ਵੀ ਨੀਚ, ਜਨਮ ਵੀ ਮੇਰਾ ਤੁੱਛ ਪਰ ਮੈਂ ਤੇਰੀ ਸ਼ਰਨ ਆਇਆ ਹਾਂ॥੫॥੬॥

***ਭਾਵ ਅਰਥ :*** ਇਸ ਸੰਸਾਰ ਵਿਚ ਮਨੁੱਖਾ ਜੀਵਨ ਪੰਛੀ ਦੇ ਬਸੇਰੇ ਵਾਂਗ ਹੈ ਪਰ ਜੀਵ ਇਥੇ ਵੱਡੇ-ਵੱਡੇ ਕਿਲ੍ਹੇ ਗੱਡ ਕੇ ਮਾਣ ਕਰ ਰਹੇ ਹਨ। ਰੱਬ ਨੂੰ ਭੁਲਾ ਕੇ ਆਪਣਾ ਜੀਵਨ ਵਿਅਰਥ ਗੁਆ ਰਹੇ ਹਨ। ਇਸ ਲਈ ਪ੍ਰਭੂ ਦਾ ਸਿਮਰਨ ਕਰਨਾ ਚਾਹੀਦਾ ਹੈ ਤੇ ਤੇਰ-ਮੇਰ ਦਾ ਤਿਆਗ ਕਰਨਾ ਚਾਹੀਦਾ ਹੈ।

**ਸੋਰਠਿ**

**ਚਮਰਟਾ ਗਾਂਠਿ[1] ਨ ਜਨਈ॥ ਲੋਗੁ ਗਠਾਵੈ[2] ਪਨਹੀ[3]॥੧॥ ਰਹਾਉ॥ ਆਰ ਨਹੀ ਜਿਹ ਤੋਪਉ[4]॥ ਨਹੀ ਰਾਂਬੀ ਠਾਉ ਰੋਪਉ[5]॥੧॥ ਲੋਗੁ ਗੰਠਿ ਗੰਠਿ[6] ਖਰਾ[7] ਬਿਗੂਚਾ[8]॥ ਹਉ ਬਿਨੁ ਗਾਂਠੇ[9] ਜਾਇ ਪਹੂਚਾ॥੨॥ ਰਵਿਦਾਸੁ ਜਪੈ ਰਾਮ ਨਾਮਾ॥ ਮੋਹਿ ਜਮ ਸਿਉ ਨਾਹੀ ਕਾਮਾ[10]॥੩॥੭॥**

***ਪਦ ਅਰਥ :*** 1. ਗੰਢਣਾ, 2. ਗੰਢਾਉਂਦਾ ਹੈ, 3. ਜੁੱਤੀ, 4. ਤ੍ਰੋਪਾ, 5. ਟਾਕੀ ਲਾਵਾਂ, 6. ਗੰਢ, 7. ਬਹੁਤ, 8. ਖ਼ੁਆਰ ਹੋ ਰਿਹਾ ਹੈ, 9. ਗੰਢਣ, 10. ਵਾਸਤਾ।

***ਵਿਆਖਿਆ :*** ਮੈਂ ਚਮਾਰ (ਜੁੱਤੀ) ਨੂੰ ਗੰਢਣਾ ਨਹੀਂ ਜਾਣਦਾ ਪਰ ਲੋਕ ਜੁੱਤੀ ਗੰਢਾਉਣ ਆ ਜਾਂਦੇ ਹਨ। ਪ੍ਰੋ. ਸਾਹਿਬ ਸਿੰਘ ਨੇ ਸਰੀਰ ਨੂੰ ਜੁੱਤੀ ਦਾ ਰੂਪਕ ਦਿੰਦੇ ਹੋਏ ਇਸ ਦੇ ਅਰਥ ਕੀਤੇ ਹਨ ਕਿ ਮੈਂ ਗ਼ਰੀਬ ਚਮਾਰ (ਸਰੀਰ-ਜੁੱਤੀ ਨੂੰ) ਗੰਢਣਾ ਨਹੀਂ ਜਾਣਦਾ, ਪਰ ਜਗਤ ਦੇ ਜੀਵ ਆਪੋ ਆਪਣੀ (ਸਰੀਰ ਰੂਪ) ਜੁੱਤੀ ਨੂੰ ਗੰਢਾ ਰਹੇ ਹਨ। (ਭਾਵ ਲੋਕ ਦਿਨ-ਰਾਤ ਨਿਰੇ ਸਰੀਰ ਦੀ ਪਾਲਣਾ ਦੇ ਆਹਰ ਵਿਚ ਲੱਗ ਰਹੇ ਹਨ)॥੧॥ ਰਹਾਉ॥

ਤੋਪਾ ਲਾਉਣ ਲਈ ਮੇਰੇ ਪਾਸ ਆਰ ਨਹੀਂ ਹੈ ਕਿ ਮੈਂ (ਜੁੱਤੀ ਨੂੰ ਤੋਪੇ ਲਾਵਾਂ)। ਮੇਰੇ ਪਾਸ ਰੰਬੀ ਨਹੀਂ ਕਿ (ਜੁੱਤੀ ਨੂੰ) ਟਾਕੀਆਂ ਲਾਵਾਂ। ਪ੍ਰੋ. ਸਾਹਿਬ ਸਿੰਘ ਨੇ ਇਸ ਸਤਰ ਦਾ ਭਾਵ ਲਿਖਿਆ ਹੈ ਕਿ ਮੇਰੇ ਅੰਦਰ ਮੋਹ ਦੀ ਖਿੱਚ ਨਹੀਂ ਕਿ ਮੇਰੀ ਸੁਰਤਿ ਸਦਾ ਸਰੀਰ ਵਿਚ ਟਿਕੀ ਰਹੇ ਤੇ ਨਾ ਹੀ ਮੇਰੇ ਅੰਦਰ ਲੋਭ ਹੈ ਕਿ ਚੰਗੇ-ਚੰਗੇ ਖਾਣੇ ਲਿਆ ਕੇ ਨਿੱਤ ਸਰੀਰ ਨੂੰ ਪਾਲਦਾ ਰਹਾਂ॥੧॥

ਲੋਕ ਗੰਢ-ਗੰਢ ਕੇ ਡਾਢੇ ਖ਼ਰਾਬ ਹੋ ਰਹੇ ਹਨ, ਅਸੀਂ ਬਿਨਾਂ ਗੰਢੇ ਤੋਂ ਪ੍ਰਭੂ-ਚਰਨਾਂ ਵਿਚ ਜਾ ਪਹੁੰਚੇ ਹਾਂ। ਭਾਵ ਕਿ ਲੋਕੀਂ ਆਪੋ-ਆਪਣੇ ਸਰੀਰ ਦੇ ਪਾਲਣ ਪੋਸਣ ਵਿਚ ਲੱਗੇ ਰਹਿੰਦੇ ਹਨ ਤੇ ਦੁਖੀ ਹੁੰਦੇ ਹਨ। ਪਰ ਮੈਂ ਇਹ ਆਹਰ ਛੱਡ ਤੇ ਪ੍ਰਭੂ-ਚਰਨਾਂ ਵਿਚ ਜਾ ਅੱਪੜਿਆ ਹਾਂ॥੨॥

ਰਵਿਦਾਸ ਹੁਣ ਪ੍ਰਭੂ ਦਾ ਨਾਮ ਸਿਮਰਦਾ ਹੈ। ਇਸ ਲਈ ਮੈਨੂੰ ਰਵਿਦਾਸ ਨੂੰ ਜਮਾਂ ਨਾਲ ਕੋਈ ਵਾਸਤਾ ਨਹੀਂ ਰਹਿ ਗਿਆ ਹੈ॥੩॥

***ਭਾਵ ਅਰਥ :*** ਸਰੀਰਕ ਮੋਹ ਖ਼ੁਆਰ ਕਰਦਾ ਹੈ। ਇਸ ਨੂੰ ਤਿਆਗ ਕੇ ਸਿਮਰਨ ਕਰ ਕੇ ਪ੍ਰਭੂ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ।

**ਧਨਾਸਰੀ ਭਗਤ ਰਵਿਦਾਸ ਜੀ ਕੀ**

**ੴ ਸਤਿਗੁਰ ਪ੍ਰਸਾਦਿ ॥**

**ਹਮ ਸਰਿ[1] ਦੀਨੁ[2] ਦਇਆਲੁ ਨ ਤੁਮ ਸਰਿ[3] ਅਬ ਪਤੀਆਰੁ[4] ਕਿਆ ਕੀਜੈ ॥ ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥੧॥ ਹਉ ਬਲਿ ਬਲਿ ਜਾਉ ਰਮਈਆ[5] ਕਾਰਨੇ ॥ ਕਾਰਨ ਕਵਨ ਅਬੋਲ[6] ॥ ਰਹਾਉ ॥ ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥ ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥੧॥**

***ਪਦ ਅਰਥ :*** 1. ਵਰਗਾ, 2. ਨਿਮਾਣਾ, 3. ਵਰਗਾ, 4. ਪਰਤਾਵਾ, 5. ਸੋਹਣੇ ਰਾਮ, 6. ਨਹੀਂ ਬੋਲਣਾ।

***ਵਿਆਖਿਆ :*** ਮੇਰੇ ਵਰਗਾ ਕੋਈ ਨਿਮਾਣਾ (ਕੰਗਾਲ, ਦੀਨ) ਨਹੀਂ ਤੇ ਆਪ ਜੀ ਵਰਗਾ ਦਇਆਲੂ ਨਹੀਂ। (ਮੇਰੀ ਗ਼ਰੀਬੀ) ਦਾ ਹੁਣ ਹੋਰ ਪਰਤਾਵਾ ਕਰਨ ਦੀ ਆਵੱਸ਼ਕਤਾ ਨਹੀਂ। ਆਪਣੇ ਸੇਵਕ ਨੂੰ ਇਹ ਪੂਰਾ ਸਿਦਕ ਬਖ਼ਸ਼ੋ ਕਿ ਆਪ ਦੇ ਬਚਨਾਂ ਭਾਵ ਸਿਫ਼ਤ-ਸਾਲਾਹ ਦੀਆਂ ਗੱਲਾਂ ਵਿਚ ਮੇਰਾ ਮਨ ਪਰਚ ਜਾਇਆ ਕਰੇ॥੧॥

ਮੈਂ ਆਪਣੇ ਸੋਹਣੇ ਰਾਮ ਤੋਂ ਸਦਾ ਬਲਿਹਾਰ ਜਾਵ੍ਹਾਂ, ਸਦਕੇ ਜਾਵਾਂ। ਕੀ ਕਾਰਨ ਹੈ ਕਿ ਤੁਸੀਂ ਬੋਲਦੇ ਨਹੀਂ ?॥ ਰਹਾਉ॥

ਹੇ ਮਾਧੋ ! ਬੜੇ ਜਨਮਾਂ ਤੋਂ ਮੈਂ ਆਪ ਨਾਲੋਂ ਵਿੱਛੜਿਆ ਹੋਇਆ ਹਾਂ, ਇਹ ਜਨਮ ਹੁਣ ਆਪ ਜੀ ਦੇ ਲੇਖੇ ਹੀ ਹੈ। ਰਵਿਦਾਸ ਜੀ ਆਖਦੇ ਹਨ ਕਿ ਤੇਰੇ ਦਰਸ਼ਨ ਕੀਤਿਆਂ ਬੜਾ ਸਮਾਂ ਹੋ ਗਿਆ ਹੈ, ਹੁਣ ਆਪ ਦੇ ਦੀਦਾਰ ਦੀ ਆਸ ਵਿਚ ਜੀਅ ਰਿਹਾ ਹਾਂ॥੨॥੧॥

***ਭਾਵ ਅਰਥ :*** ਇਸ ਤਰ੍ਹਾਂ ਇਹ ਪਰਮਾਤਮਾ ਦੇ ਦਰਸ਼ਨ ਲਈ ਅਰਦਾਸ ਹੈ।

**ਧਨਾਸਰੀ**

**ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ[1] ਸ੍ਰਵਨ ਬਾਨੀ ਸੁਜਸੁ[2] ਪੂਰਿ ਰਾਖਉ ॥ ਮਨੁ ਸੁ ਮਧੁਕਰੁ[3] ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥ ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥ ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥੧॥ ਰਹਾਉ ॥ ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥ ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ ਪੈਜ[4] ਰਾਖਹੁ ਰਾਜਾ ਰਾਮ ਮੇਰੀ ॥੨॥੨॥**

***ਪਦ ਅਰਥ :*** 1. ਦੇਖਣਾ, 2. ਸੋਹਣਾ ਜੱਸ, 3. ਇੱਜ਼ਤ।

***ਵਿਆਖਿਆ :*** ਮੈਂ ਮਨ ਨਾਲ ਪਰਮਾਤਮਾ ਦਾ ਸਿਮਰਨ ਕਰਦਾ ਰਹਾਂ, ਨੈਣਾਂ ਨਾਲ ਉਸ ਦਾ ਦੀਦਾਰ ਕਰਦਾ ਰਹਾਂ, ਕੰਨਾਂ ਵਿਚ ਉਸ ਦੀ ਬਾਣੀ ਤੇ ਸੁੰਦਰ ਜੱਸ ਭਰੀ ਰੱਖਾਂ। ਮਨ ਨੂੰ ਭੌਰਾ ਬਣਾ ਕੇ ਉਸ ਦੇ ਚਰਨ ਹਿਰਦੇ ਵਿਚ ਧਾਰਨ ਕਰਾਂ ਤੇ ਜੀਭ ਨਾਲ ਰਾਮ ਦਾ ਅੰਮ੍ਰਿਤ ਨਾਮ ਉਚਾਰਦਾ ਰਹਾਂ॥੧॥

ਪ੍ਰਭੂ ਨਾਲ ਮੇਰੀ ਪ੍ਰੀਤ ਨਾ ਘਟੇ ਜੋ ਕਿ ਮੈਂ ਬੜੇ ਮਹਿੰਗੇ ਮੁੱਲ ਜਿੰਦ (ਭਾਵ ਆਪਣਾ ਆਪ) ਦੇ ਕੇ ਲਈ ਹੈ॥੧॥ ਰਹਾਉ॥

ਸਾਧ ਸੰਗਤ ਤੋਂ ਬਿਨਾਂ ਪ੍ਰੇਮ ਪੈਦਾ ਨਹੀਂ ਹੁੰਦਾ ਤੇ ਪ੍ਰੇਮ ਬਿਨਾਂ ਤੇਰੀ ਭਗਤੀ ਨਹੀਂ ਹੁੰਦੀ। ਰਵਿਦਾਸ ਹਰੀ ਅੱਗੇ ਇਕ ਬੇਨਤੀ ਕਰਦਾ ਹੈ ਕਿ ਹੇ ਰਾਜਾ ਰਾਮ! ਮੇਰੀ ਲਾਜ ਰੱਖੋ॥੨॥੨॥

***ਭਾਵ ਅਰਥ :*** ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਨੇ ਦੱਸਿਆ ਹੈ ਕਿ ਸਿਮਰਨ ਅਤੇ ਸਾਧ ਸੰਗਤ ਨਾਲ ਹੀ ਪਰਮਾਤਮਾ ਨਾਲ ਪ੍ਰੀਤ ਕਾਇਮ ਰਹਿ ਸਕਦੀ ਹੈ।

**ਧਨਾਸਰੀ**

**ਨਾਮੁ ਤੇਰੋ ਆਰਤੀ[1] ਮਜਨੁ[2] ਮੁਰਾਰੇ॥ ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥੧॥ ਰਹਾਉ॥ ਨਾਮੁ ਤੇਰੋ ਆਸਨੋ[3] ਨਾਮੁ ਤੇਰੋ ਉਰਸਾ[4] ਨਾਮੁ ਤੇਰਾ ਕੇਸਰੋ ਲੇ ਛਿਟਕਾਰੇ[5]॥ ਨਾਮੁ ਤੇਰਾ ਅੰਭੁਲਾ[6] ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ[7]॥੧॥ ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥ ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ॥੨॥ ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ[8] ਸਗਲ ਜੂਠਾਰੇ[9]॥ ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ[10]॥੩॥ ਦਸ ਅਠਾ[11] ਅਠਸਠੇ[12] ਚਾਰੇ ਖਾਣੀ[13] ਇਹੈ ਵਰਤਣਿ ਹੈ ਸਗਲ ਸੰਸਾਰੇ॥ ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥੪॥੩॥**

***ਪਦ ਅਰਥ :*** 1. ਥਾਲ ਵਿਚ ਫੁੱਲ ਰੱਖ ਕੇ, ਧੂਪ ਬਾਲ ਕੇ ਅਤੇ ਦੀਵੇ ਜਗਾ ਕੇ ਬ੍ਰਾਹਮਣ ਆਪਣੇ ਦੇਵਤਿਆਂ ਦੀ ਪੂਜਾ ਕਰਦੇ ਹਨ ਉਸ ਨੂੰ ਆਰਤੀ ਕਿਹਾ ਜਾਂਦਾ ਹੈ, 2. ਇਸ਼ਨਾਨ, 3. ਕੱਪੜਾ ਜਿਸ 'ਤੇ ਬੈਠ ਕੇ ਮੂਰਤੀ-ਪੂਜਾ ਕੀਤੀ ਜਾਂਦੀ ਹੈ, 4. ਚੰਦਨ ਰਗੜਨ ਦੀ ਸਿਲ, 5. ਛਿੜਕਾਈਦਾ ਹੈ, 6. ਜਲ, 7. ਚੜ੍ਹਾਉਂਦਾ ਹਾਂ, 8. ਸਾਰੀ ਬਨਸਪਤੀ, 9. ਜੂਠੇ, 10. ਝੁਲਾਉਂਦਾ ਹਾਂ, 11. ਦਸ ਅਠਾ ਦਾ ਭਾਵ ਅਠਾਰਾਂ ਪੁਰਾਣ, 12. ਅਠਾਹਠ ਤੀਰਥ, 13. ਉਤਪਤੀ ਦੇ ਚਾਰੇ ਸੋਮੇ ਪੁਰਾਣੇ ਲੋਕ ਇਹ ਸਮਝਦੇ ਸਨ ਕਿ ਚੀਜ਼ਾਂ ਚਾਰ ਖਾਣੀਆਂ ਤੋਂ ਪੈਦਾ ਹੁੰਦੀਆਂ ਹਨ—ਅੰਡਜ (ਆਂਡਿਆਂ ਤੋਂ), ਜੇਰਜ (ਜੇਰ ਤੋਂ), ਸੇਤਜ (ਪਸੀਨੇ ਤੋਂ), ਉਤਭੁਜ (ਖੁੰਬਾਂ ਵਾਂਗ ਸੁਤੇ ਹੀ)।

***ਵਿਆਖਿਆ :*** ਆਰਤੀ ਸੰਸਕ੍ਰਿਤ ਦਾ ਸ਼ਬਦ ਹੈ। ਥਾਲ ਵਿਚ ਫੁੱਲ ਤੇ ਚੰਦਨ ਆਦਿ ਸੁਗੰਧੀਆਂ ਦੇ ਨਾਲ ਬਲਦੇ ਦੀਵੇ ਰੱਖ ਕੇ ਉਸ ਥਾਲ ਨੂੰ ਕਿਸੇ ਦੇਵੀ-ਦੇਵਤੇ ਦੀ ਮੂਰਤੀ ਅੱਗੇ ਹਿਲਾਈ ਜਾਣਾ ਤੇ ਉਸ ਦੀ ਸਿਫ਼ਤ ਵਿਚ ਭਜਨ ਗਾਉਣ ਦੇ ਕਰਮ ਨੂੰ ਆਰਤੀ ਕਿਹਾ ਜਾਂਦਾ ਹੈ। ਇਸ ਸ਼ਬਦ ਵਿਚ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਪਰਮਾਤਮਾ! ਤੇਰਾ ਨਾਮ ਹੀ ਮੇਰੀ ਆਰਤੀ ਹੈ ਤੇ ਇਹੋ ਹੀ ਮੇਰਾ ਇਸ਼ਨਾਨ ਹੈ। ਪਰਮਾਤਮਾ ਦੇ ਨਾਮ ਤੋਂ ਬਿਨਾਂ ਬਾਕੀ ਸਾਰੇ ਅਡੰਬਰ ਝੂਠੇ ਭਾਵ ਕੂੜੇ ਹਨ ॥੧॥ ਰਹਾਉ ॥

ਤੇਰਾ ਨਾਮ ਹੀ ਮੇਰਾ ਆਸਣ ਹੈ (ਜਿਸ ਉੱਤੇ ਬੈਠ ਕੇ ਪੰਡਿਤ ਮੂਰਤੀ-ਪੂਜਾ ਕਰਦੇ ਹਨ) ਤੇ ਤੇਰਾ ਨਾਮ ਹੀ ਸਿਲ ਹੈ (ਉਹ ਸਿਲ ਜਿਸ ਉਪਰ ਚੰਦਨ ਘਸਾਇਆ ਜਾਂਦਾ ਹੈ)। ਤੇਰਾ ਨਾਮ ਹੀ ਕੇਸਰ ਹੈ ਜਿਸ ਦਾ ਕਿ ਮੈਂ ਛਿੱਟਾ ਦੇਂਦਾ (ਛਿੜਕਦਾ) ਹਾਂ। ਤੇਰਾ ਨਾਮ ਹੀ ਜਲ ਹੈ ਤੇ ਤੇਰਾ ਨਾਮ ਹੀ ਚੰਦਨ ਹੈ। ਇਸ ਚੰਦਨ ਨੂੰ ਜਪ (ਸਿਮਰਨ) ਦੁਆਰਾ ਹੀ ਰਗੜਦਾ ਹਾਂ ਤੇ ਫਿਰ ਤੇਰੇ ਉੱਤੇ ਲਾਉਂਦਾ ਹਾਂ ॥੧॥

ਤੇਰਾ ਨਾਮ ਹੀ ਦੀਵਾ ਹੈ ਤੇ ਨਾਮ ਹੀ ਵੱਟੀ ਹੈ, ਨਾਮ ਹੀ ਤੇਲ ਹੈ ਜੋ ਲੈ ਕੇ ਮੈਂ ਉਸ ਵਿਚ ਪਾਇਆ ਹੈ। ਤੇਰੇ ਨਾਮ ਦੀ ਜੋਤੀ ਨਾਲ ਉਸ ਨੂੰ ਮੈਂ ਜਗਾਇਆ ਹੈ। ਇਸ ਨਾਲ ਸਾਰੇ ਭਵਨਾਂ ਭਾਵ ਮੰਡਲਾਂ ਵਿਚ ਚਾਨਣ ਹੋ ਗਿਆ ਹੈ ॥੨॥

ਤੇਰਾ ਨਾਮ ਹੀ ਧਾਗਾ ਹੈ ਤੇ ਤੇਰਾ ਨਾਮ ਹੀ ਫੁੱਲਾਂ ਦੀ ਮਾਲਾ ਹੈ। ਹੋਰ ਸਾਰੀ ਬਨਸਪਤੀ (ਜਿਸ ਤੋਂ ਲੋਕ ਫੁੱਲ ਲੈ ਕੇ ਮੂਰਤੀਆਂ ਅੱਗੇ ਭੇਟ ਕਰਦੇ ਹਨ ਤੇਰੇ ਇਸ ਨਾਮ ਦੇ ਟਾਕਰੇ 'ਤੇ) ਜੂਠੀ ਹੈ (ਕਿਉਂਕਿ ਫੁੱਲਾਂ ਨੂੰ ਭੌਰਿਆਂ ਨੇ ਤੇ ਚੰਦਨ ਨੂੰ ਸੱਪਾਂ ਨੇ ਜੂਠਾ ਕੀਤਾ ਹੁੰਦਾ ਹੈ)। ਇਹ ਸਾਰੀਆ ਵਸਤੂਆਂ ਤੇਰੀਆਂ ਬਣਾਈਆਂ ਹੋਈਆਂ ਹਨ, ਇਹਨਾਂ ਵਿਚੋਂ ਮੈਂ ਤੇਰੇ ਅੱਗੇ ਕੀ ਭੇਟ ਕਰਾਂ ? (ਇਸ ਲਈ) ਮੈਂ ਤੇਰੇ ਨਾਮ ਦਾ ਚੌਰ ਤੇਰੇ ਉੱਤੇ ਝੁਲਾਉਂਦਾ ਹਾਂ ॥੩॥

ਸਾਰੇ ਸੰਸਾਰ ਦੀ ਰੋਜ਼ਾਨਾ ਦੀ ਕਾਰ ਤਾਂ ਇਹ ਹੈ ਕਿ (ਤੇਰਾ ਨਾਮ ਭੁਲਾ ਕੇ) ਅਠਾਰਾਂ ਪੁਰਾਣਾਂ ਦੀਆਂ ਕਹਾਣੀਆਂ ਵਿਚ ਪਰਚੇ ਹੋਏ ਹਨ ਤੇ ਅਠਾਹਠ ਤੀਰਥਾਂ 'ਤੇ ਇਸ਼ਨਾਨ ਨੂੰ ਹੀ ਪੁੰਨ ਕਰਮ ਸਮਝ ਬੈਠੇ ਹਨ। ਇਸ ਤਰ੍ਹਾਂ ਚਾਰੇ ਖਾਣੀਆਂ ਦੀਆਂ ਜੂਨਾਂ ਵਿਚ ਭਟਕ ਰਹੇ ਹਨ। ਰਵਿਦਾਸ ਤਾਂ ਤੇਰੇ ਨਾਮ ਦੀ ਹੀ ਆਰਤੀ ਉਚਾਰਦਾ ਹੈ ਅਤੇ ਹਮੇਸ਼ਾ ਕਾਇਮ ਰਹਿਣ ਵਾਲੇ ਨਾਮ (ਸਤਿਨਾਮ) ਦਾ ਹੀ ਭੋਗ ਤੈਨੂੰ ਲਾਉਂਦਾ ਹੈ ॥੪੫॥੩॥

***ਭਾਵ ਅਰਥ :*** ਇਸ ਆਰਤੀ ਤੋਂ ਸਪੱਸ਼ਟ ਹੈ ਕਿ ਰਵਿਦਾਸ ਜੀ ਇਕ ਪਰਮਾਤਮਾ ਦੇ ਉਪਾਸ਼ਕ ਸਨ। ਹਰਿ, ਮੁਰਾਰਿ, ਰਾਮ ਆਦਿ ਸ਼ਬਦ ਉਹਨਾਂ ਨੇ ਪਰਮਾਤਮਾ ਵਾਸਤੇ ਵਰਤੇ ਹਨ। ਇਸ ਸ਼ਬਦ ਵਿਚ ਭਗਤ ਜੀ ਨੇ ਪਰੰਪਰਾਗਤ ਆਰਤੀ ਦੀ ਥਾਂ 'ਤੇ ਨਾਮ ਸਿਮਰਨ ਨੂੰ ਸੱਚੀ ਆਰਤੀ ਕਿਹਾ ਹੈ, ਬਾਕੀਆਂ ਨੂੰ ਝੂਠੇ ਪਸਾਰੇ ਕਿਹਾ ਹੈ। ਗੁਰੂ ਨਾਨਕ ਦੇਵ ਜੀ ਨੇ ਵੀ 'ਗਗਨ ਮੈ ਥਾਲ ਰਵਿ ਚੰਦ ਦੀਪਕ' ਵਾਲੇ ਸ਼ਬਦ

ਵਿਚ ਦਰਸਾਇਆ ਹੈ ਕਿ ਸਾਰਾ ਸੰਸਾਰ ਪਰਮਾਤਮਾ ਦੀ ਆਰਤੀ ਕਰ ਰਿਹਾ ਹੈ। ਗਗਨ ਥਾਲ ਹੈ, ਸੂਰਜ, ਤਾਰੇ, ਚੰਦ ਦੀਵੇ ਹਨ ਆਦਿ। ਸੱਚੀ ਆਰਤੀ ਤਾਂ ਪਰਮਾਤਮਾ ਦਾ ਨਾਮ ਜਪਣਾ ਹੈ।

**ਜੈਤਸਰੀ ਬਾਣੀ ਭਗਤਾ ਕੀ**

**ੴ ਸਤਿਗੁਰ ਪ੍ਰਸਾਦਿ ॥**

**ਨਾਥ[1] ਕਛੂਅ[2] ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ[3] ॥੧॥ ਰਹਾਉ ॥ ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥ ਹਮ ਕਹੀਅਤ ਕਲਿਜੁਗ ਕੇ ਕਾਮੀ ॥੧॥ ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥ ਪਲੁ ਪਲੁ ਹਰਿ ਜੀ ਤੇ ਅੰਤਰੁ[4] ਪਾਰਿਓ ॥੨॥ ਜਤ[5] ਦੇਖਉ ਤਤ ਦੁਖ ਕੀ ਰਾਸੀ[6] ॥ ਅਜੌਂ ਨ ਪਤ੍ਯ੍ਾਇ ਨਿਗਮ ਭਏ ਸਾਖੀ ॥੩॥ ਗੋਤਮ ਨਾਰਿ[7] ਉਮਾਪਤਿ[8] ਸ੍ਵਾਮੀ ॥ ਸੀਸੁ ਧਰਨਿ ਸਹਸ[9] ਭਗ[10] ਗਾਂਮੀ[11] ॥੪॥ ਇਨ ਦੂਤਨ ਖਲੁ[12] ਬਧੁ[13] ਕਰਿ ਮਾਰਿਓ ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥੫॥ ਕਹਿ ਰਵਿਦਾਸ ਕਹਾ ਕੈਸੇ ਕੀਜੈ ॥ ਬਿਨੁ ਰਘੁਨਾਥ[14] ਸਰਨਿ ਕਾ ਕੀ ਲੀਜੈ ॥੬॥੧॥**

***ਪਦ ਅਰਥ :*** 1. ਹੇ ਪ੍ਰਭੂ ! 2. ਕੁਝ ਵੀ, 3. ਵੇਚ ਦਿੱਤਾ ਹੈ, 4. ਵਿੱਥ, 5. ਜਿਧਰ, 6. ਖਾਣ, 7. ਗੌਤਮ ਦੀ ਪਤਨੀ ਅਹੱਲਿਆ ਜੋ ਇੰਦਰ ਨਾਲ ਭੋਗ ਕਰਨ ਦੇ ਕਾਰਨ ਗੌਤਮ ਰਿਸ਼ੀ ਦੇ ਸਰਾਪ ਨਾਲ ਸਿਲ ਹੋ ਗਈ, 8. ਸ਼ਿਵਜੀ, 9. ਹਜ਼ਾਰ, 10. ਇਸਤਰੀ ਦਾ ਗੁਪਤ ਅੰਗ, 11. ਸਹਸ ਗਮ ਦਾ ਭਾਗੀ ਦਾ ਭਾਵ ਹੈ ਹਜ਼ਾਰਾਂ ਤਰ੍ਹਾਂ ਦੇ ਨਿਸ਼ਾਨਾਂ ਵਾਲਾ। ਹਿੰਦੂ ਮਿਥਿਹਾਸ ਅਨੁਸਾਰ ਜਦੋਂ ਇੰਦਰ ਨੇ ਗੌਤਮ ਦੀ ਪਤਨੀ ਨਾਲ ਸੰਭੋਗ ਕੀਤਾ ਤਾਂ ਗੌਤਮ ਦੇ ਸਰਾਪ ਨਾਲ ਉਸ ਦੇ ਪਿੰਡੇ ਤੇ ਹਜ਼ਾਰ ਤਰ੍ਹਾਂ ਦੇ ਨਿਸ਼ਾਨ ਬਣ ਗਏ, 12. ਨੀਚ, 13. ਬੰਨ੍ਹ ਕੇ, 14. ਪਰਮਾਤਮਾ।

***ਵਿਆਖਿਆ :*** ਹੇ ਪਰਮਾਤਮਾ ! ਮੈਨੂੰ ਕੁਝ ਅਹੁੜਦਾ ਨਹੀਂ, ਮੈਂ ਆਪਣਾ ਮਨ ਮਾਇਆ ਦੇ ਹੱਥ ਵੇਚ ਚੁੱਕਾ ਹਾਂ ॥੧॥ ਰਹਾਉ ॥

ਹੇ ਪਰਮਾਤਮਾ ! ਤੁਹਾਨੂੰ ਤਾਂ ਸਾਰੇ ਸੰਸਾਰ ਦੇ ਗੁਰੂ ਤੇ ਸਵਾਮੀ ਕਿਹਾ ਜਾਂਦਾ ਹੈ। ਸਾਨੂੰ ਤਾਂ ਕਲਜੁਗ ਦੇ ਕਾਮੀ (ਵਿਸ਼ਈ) ਕਿਹਾ ਜਾਂਦਾ ਹੈ ॥੧॥

ਇਹਨਾਂ ਪੰਜਾਂ (ਵਿਕਾਰਾਂ) ਨੇ ਮੇਰਾ ਮਨ ਏਨਾ ਵਿਗਾੜ ਦਿੱਤਾ ਹੈ ਕਿ ਹਰ ਪਲ ਮੇਰੀ ਪਰਮਾਤਮਾ ਨਾਲੋਂ ਵਿੱਥ ਵਧ ਰਹੀ ਹੈ ॥੨॥

ਜਿਧਰ ਵੇਖਦਾ ਹਾਂ ਉਧਰ ਦੁੱਖਾਂ ਦੀ ਰਾਸ-ਪੂੰਜੀ ਨਜ਼ਰ ਆਉਂਦੀ ਹੈ। ਸ਼ਾਸਤਰ ਵੀ ਇਸ ਦੀ ਗਵਾਹੀ ਦੇ ਰਹੇ ਹਨ (ਕਿ ਵਿਕਾਰਾਂ ਦਾ ਸਿੱਟਾ ਦੁੱਖ ਹੁੰਦਾ ਹੈ), ਪਰ ਮੇਰਾ ਮਨ ਮੰਨਦਾ ਨਹੀਂ (ਪਤੀਜਦਾ ਨਹੀਂ) ॥੩॥

ਗੌਤਮ ਦੀ ਪਤਨੀ (ਅਹੱਲਿਆ), ਪਾਰਬਤੀ ਦਾ ਪਤੀ ਸ਼ਿਵ, ਬ੍ਰਹਮਾ ਹਜ਼ਾਰ ਭਗਾਂ ਦੇ ਚਿੰਨ੍ਹ ਵਾਲਾ ਇੰਦਰ (ਇਹਨਾਂ ਸਭਨਾਂ ਨੂੰ ਇਹਨਾਂ ਪੰਜਾਂ ਨੇ ਖ਼ੁਆਰ ਕੀਤਾ)।

ਇਸੇ ਦੱਸਣਯੋਗ ਹੈ ਕਿ ਗੌਤਮ ਰਿਸ਼ੀ ਦੀ ਪਤਨੀ ਅਹੱਲਿਆ ਨਾਲ ਜਦ ਇੰਦਰ ਦੇਵਤੇ ਨੇ ਵਿਭਚਾਰ ਕੀਤਾ ਤਾਂ ਗੌਤਮ ਦੇ ਸਰਾਪ ਨਾਲ ਅਹੱਲਿਆ ਪੱਥਰ ਬਣ ਗਈ ਤੇ ਇੰਦਰ ਦੇਵਤੇ ਦੇ ਸਰੀਰ ਉੱਪਰ ਹਜ਼ਾਰ ਭਗਾਂ ਬਣ ਗਈਆਂ। ਜਦੋਂ ਬ੍ਰਹਮ ਆਪਣੀ ਧੀ ਉਪਰ ਮੋਹਿਤ ਹੋ ਗਿਆ ਤਾਂ ਜਿਧਰ ਉਹ ਜਾਵੇ, ਉਧਰ ਹੀ ਬ੍ਰਹਮਾ ਆਪਣਾ ਨਵਾਂ ਮੂੰਹ ਬਣਾਈ ਜਾਵੇ। ਜਦ ਉਹ ਅਸਮਾਨ ਵੱਲ ਉੱਡਣ ਲੱਗੀ ਤਾਂ ਬ੍ਰਹਮਾ ਨੇ ਪੰਜਵਾਂ ਮੂੰਹ ਉਪਰ ਵੱਲ ਨੂੰ ਬਣਾ ਲਿਆ। ਸ਼ਿਵ ਜੀ ਨੇ ਇਹ ਵੇਖ ਕੇ ਬ੍ਰਹਮਾ ਦਾ ਸਿਰ ਵੱਢ ਦਿੱਤਾ। ਬ੍ਰਹਮ-ਹੱਤਿਆ ਦਾ ਦੋਸ਼ੀ ਹੋਣ ਕਰਕੇ ਇਹ ਸਿਰ ਉਸ ਦੇ ਹੱਥ ਨਾਲ ਚਿੰਬੜ ਗਿਆ॥੪॥

ਇਹਨਾਂ ਪੰਜਾਂ ਦੂਤਾਂ ਨੇ ਮੇਰੇ ਮੂਰਖ ਮਨ ਨੂੰ ਬੰਨ੍ਹ ਕੇ ਮਾਰਿਆ ਹੈ, ਪਰ ਇਹ ਬੜਾ ਬੇਸ਼ਰਮ ਹੈ ਕਿ ਅਜੇ ਵੀ ਇਹਨਾਂ ਵਿਕਾਰਾਂ ਤੋਂ ਮੁੜਿਆ ਨਹੀਂ॥੫॥

ਭਗਤ ਰਵਿਦਾਸ ਜੀ ਆਖਦੇ ਹਨ ਕਿ ਕਿਥੇ ਜਾਈਏ ਤੇ ਕੀ ਕਰੀਏ ? (ਇਹਨਾਂ ਵਿਕਾਰਾਂ ਤੋਂ ਛੁਟਕਾਰਾ ਪਾਉਣ ਲਈ) ਪਰਮਾਤਮਾ ਤੋਂ ਬਿਨਾਂ ਹੋਰ ਕਿਸੇ ਦਾ ਆਸਰਾ ਨਹੀਂ ਲਿਆ ਜਾ ਸਕਦਾ॥੬॥੫॥

***ਭਾਵ ਅਰਥ :*** ਭਗਤ ਰਵਿਦਾਸ ਜੀ ਸਿੱਖਿਆ ਦਿੰਦੇ ਹਨ ਕਿ ਵਿਕਾਰਾਂ ਦੇ ਚੱਕਰ ਵਿਚ ਵੱਡੇ-ਵੱਡੇ ਦੇਵਤੇ ਫਸੇ ਤੇ ਉਹਨਾਂ ਨੇ ਦੁੱਖ ਪਾਏ। ਇਹਨਾਂ ਦੀ ਮਾਰ ਤੋਂ ਬਚਣ ਲਈ ਪਰਮਾਤਮਾ ਦਾ ਸਹਾਰਾ ਹੀ ਇਕੋ-ਇਕ ਤਰੀਕਾ ਹੈ।

**ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ**

**ੴ ਸਤਿਗੁਰ ਪ੍ਰਸਾਦਿ ॥**

**ਸਹ[1] ਕੀ ਸਾਰ[2] ਸੁਹਾਗਨਿ ਜਾਨੈ ॥ ਤਜਿ[3] ਅਭਿਮਾਨੁ ਸੁਖ ਰਲੀਆ ਮਾਨੈ ॥ ਤਨੁ ਮਨੁ ਦੇਇ[4] ਨ ਅੰਤਰੁ[5] ਰਾਖੈ ॥ ਅਵਰਾ ਦੇਖਿ ਨ ਸੁਨੈ ਅਭਾਖੈ[6] ॥੧॥ ਸੋ ਕਤ ਜਾਨੈ ਪੀਰ ਪਰਾਈ ॥ ਜਾ ਕੈ ਅੰਤਰਿ ਦਰਦੁ ਨ ਪਾਈ ॥੧॥ ਰਹਾਉ ॥ ਦੁਖੀ ਦੁਹਾਗਨਿ ਦੁਇ ਪਖ[7] ਹੀਨੀ ॥ ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ ॥ ਪੁਰਸਲਾਤ[8] ਕਾ ਪੰਥੁ ਦੁਹੇਲਾ ॥ ਸੰਗਿ ਨ ਸਾਥੀ ਗਵਨੁ ਇਕੇਲਾ ॥੨॥ ਦੁਖੀਆ ਦਰਦਵੰਦੁ ਦਰਿ ਆਇਆ ॥ ਬਹੁਤੁ ਪਿਆਸ ਜਬਾਬੁ ਨ ਪਾਇਆ ॥ ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥ ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥੩॥੧॥**

***ਪਦ ਅਰਥ :*** 1. ਪਤੀ, ਖਸਮ, 2. ਕਦਰ, 3. ਛੱਡ ਕੇ, ਤਿਆਗ ਕੇ, 4. ਹਵਾਲੇ ਕਰਦੀ ਹੈ, 5. ਵਿੱਥ, 6. ਨ ਬੋਲਦੀ ਹੈ, 7. ਦੁਇ ਪਖ ਦਾ ਭਾਵ ਸਹੁਰੇ-ਪੇਕੇ, ਲੋਕ-ਪ੍ਰਲੋਕ, 8. ਮੁਸਲਮਾਨੀ ਮਤ ਅਨੁਸਾਰ ਪੁਰਸਲਾਤ ਇਕ ਪੁਲ ਹੈ ਜੋ ਵਾਲ ਨਾਲੋਂ ਵੀ ਬਰੀਕ ਹੈ, ਮਰਨ ਮਗਰੋਂ ਰੂਹਾਂ ਨੂੰ ਇਸ ਪੁਲ ਰਾਹੀਂ ਲੰਘਣਾ ਹੋਵੇਗਾ, ਪੁੰਨ ਆਤਮਾ ਵਾਲੇ ਲੋਕ ਤਾਂ ਲੰਘ ਜਾਣਗੇ ਪਰ ਪਾਪੀ ਡਿੱਗ ਕੇ ਨਰਕਾਂ ਦੇ ਭਾਗੀ ਬਣਨਗੇ।

***ਵਿਆਖਿਆ :*** ਪਤੀ ਦੀ ਕਦਰ ਸੁਹਾਗਣ ਜਾਣਦੀ ਹੈ ਜੋ ਹਉਮੈ ਛੱਡ ਕੇ ਮੌਜਾਂ ਮਾਣ ਰਹੀ ਹੈ। ਉਸ ਨੇ ਤਨ-ਮਨ ਪਤੀ ਨੂੰ ਅਰਪਣ ਕਰ ਦਿੱਤਾ ਹੈ, ਕੋਈ ਫ਼ਰਕ ਨਹੀਂ ਰੱਖਿਆ, ਨਾ ਉਹ ਕਿਸੇ ਵੱਲ ਦੇਖਦੀ ਹੈ ਭਾਵ ਕਿ ਕਿਸੇ ਦਾ ਆਸਰਾ ਨਹੀਂ ਤੱਕਦੀ ਤੇ ਨਾ ਹੀ ਕਿਸੇ ਦੀ ਮਾੜੀ ਪ੍ਰੇਰਨਾ ਸੁਣਦੀ ਹੈ। ਭਾਵ ਕਿ ਪਰਮਾਤਮਾ ਦੇ ਮਿਲਾਪ ਦਾ ਉਹਨਾਂ ਨੂੰ ਪਤਾ ਹੈ ਜਿਨ੍ਹਾਂ ਨੇ ਆਪਣਾ ਸਭ ਕੁਝ ਉਸ ਨੂੰ ਸਮਰਪਿਤ ਕਰ ਦਿੱਤਾ ਹੈ॥੧॥

ਉਹ ਜੀਵ ਜਿਸ ਅੰਦਰ ਕਦੇ ਦਰਦ ਨਹੀਂ ਉੱਠਿਆ, ਉਹ ਦੂਜੇ ਦੀ ਪੀੜ ਕਿਵੇਂ ਜਾਣ ਸਕਦਾ ਹੈ ਭਾਵ ਕਿ ਜਿਸ ਜੀਵ-ਇਸਤਰੀ ਦੇ ਹਿਰਦੇ ਵਿਚ ਪਰਮਾਤਮਾ ਦੇ ਵਿਛੋੜੇ ਦਾ ਦਰਦ ਨਹੀਂ, ਉਹ ਹੋਰਨਾਂ (ਗੁਰਮੁਖ ਸੁਹਾਗਣਾਂ) ਦੇ ਦਿਲ ਦੀ ਪੀੜ ਕਿਵੇਂ ਸਮਝ ਸਕਦੀ ਹੈ॥ ਰਹਾਉ ॥

ਉਹ ਛੁੱਟਣ (ਦੁਹਾਗਣ) ਦੁਖੀ ਹੈ, ਦੋਵਾਂ ਪਾਸਿਆਂ ਭਾਵ ਲੋਕ ਤੇ ਪ੍ਰਲੋਕ ਤੋਂ ਵਾਂਝੀ (ਹੀਣੀ) ਹੈ, ਜਿਸ ਨੇ ਨਿਰੰਤਰ ਭਗਤੀ ਨਹੀਂ ਕੀਤੀ। ਪੁਰਸਲਾਤ ਦਾ ਰਾਹ ਬੜਾ ਕਠਨ ਹੈ, ਇਸ ਨੂੰ ਇਕੱਲਿਆਂ ਹੀ ਤੈਅ ਕਰਨਾ ਪੈਣਾ ਹੈ। ਉਸ ਸਮੇਂ ਕੋਈ ਸੰਗੀ-ਸਾਥੀ ਨਹੀਂ ਹੋਣਾ। ਭਾਵ ਕਿ ਜਿਹੜੇ ਭਗਤੀ ਨਹੀਂ ਕਰਦੇ, ਉਹਨਾਂ ਨੂੰ ਨਾ ਲੋਕ ਵਿਚ ਤੇ ਨਾ ਹੀ ਪ੍ਰਲੋਕ ਵਿਚ ਕੋਈ ਢੋਈ ਮਿਲਣੀ ਹੈ॥੨॥

ਹੇ ਪ੍ਰਭੂ! ਮੈਂ ਦੁਖੀ ਤੇ ਦਰਦਵੰਦ ਤੇਰੇ ਦਰ 'ਤੇ ਆਇਆ ਹਾਂ। ਦਰਸ਼ਨ ਦੀ ਬੜੀ ਤਾਂਘ ਹੈ (ਪਰ ਤੇਰੇ ਦਰ ਤੋਂ) ਕੋਈ ਉੱਤਰ ਨਹੀਂ ਮਿਲਦਾ। ਭਗਤ ਰਵਿਦਾਸ ਜੀ ਆਖਦੇ ਹਨ ਕਿ ਹੇ ਪ੍ਰਭੂ! ਮੈਂ ਤੇਰੀ ਸ਼ਰਨ ਆਇਆ ਹਾਂ। ਜਿਵੇਂ ਵੀ ਤੁਸੀਂ ਜਾਣਦੇ ਹੋ, ਮੇਰਾ ਪਾਰ-ਉਤਾਰਾ ਕਰੋ॥੩॥੧॥

***ਭਾਵ ਅਰਥ :*** ਇਸ ਸ਼ਬਦ ਵਿਚ ਪਰਮਾਤਮਾ ਅੱਗੇ ਇਸ ਸੰਸਾਰ ਤੋਂ ਪਾਰ-ਉਤਾਰੇ ਲਈ ਇਕ ਅਰਜ਼ੋਈ ਹੈ।

**ਸੂਹੀ ॥**

**ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰੁ ਨਾਹੀ ॥ ਸੰਗੁ ਚਲਤ ਹੈ ਹਮ ਭੀ ਚਲਨਾ ॥ ਦੂਰਿ ਗਵਨੁ[1] ਸਿਰ ਊਪਰਿ ਮਰਨਾ ॥੧॥ ਕਿਆ ਤੂ ਸੋਇਆ ਜਾਗੁ ਇਆਨਾ ॥ ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ ਰਹਾਉ ॥ ਜਿਨਿ ਜੀਉ[2] ਦੀਆ ਸੁ ਰਿਜਕੁ ਅੰਬਰਾਵੈ[3] ॥ ਸਭ ਘਟ ਭੀਤਰਿ[4] ਹਾਟੁ ਚਲਾਵੈ[5] ॥ ਕਰਿ ਬੰਦਿਗੀ ਛਾਡਿ ਮੈ ਮੇਰਾ ॥ ਹਿਰਦੈ ਨਾਮੁ ਸਮ੍ਹਾਰਿ ਸਵੇਰਾ ॥੨॥ ਜਨਮੁ ਸਿਰਾਨੋ[6] ਪੰਥੁ[7] ਨ ਸਵਾਰਾ[8] ॥ ਸਾਂਝ ਪਰੀ ਦਹ ਦਿਸ[9] ਅੰਧਿਆਰਾ ॥ ਕਹਿ ਰਵਿਦਾਸ ਨਿਦਾਨਿ[10] ਦਿਵਾਨੇ ॥ ਚੇਤਸਿ ਨਾਹੀ ਦੁਨੀਆ ਫਨ ਖਾਨੇ[11] ॥੩॥੨॥**

***ਪਦ ਅਰਥ :*** 1. ਪੈਂਡਾ, 2. ਜਿੰਦ, 3. ਅਪੜਾਉਂਦਾ ਹੈ, 4. ਅੰਦਰ, 5. ਹਾਟ ਚਲਾਵੈ ਦਾ ਭਾਵ ਰਿਜ਼ਕ ਦਾ ਪ੍ਰਬੰਧ ਕਰਨਾ, 6. ਲੰਘ ਗਿਆ, ਗੁਜ਼ਰ ਗਿਆ,

7. ਜ਼ਿੰਦਗੀ ਦਾ ਰਸਤਾ, 8. ਸੋਹਣਾ ਬਣਾਇਆ, 9. ਦਸੀਂ ਪਾਸੀਂ, 10. ਅੰਤ ਨੂੰ, ਓੜਕ ਨੂੰ, 11. ਫ਼ਨਾਹ ਦਾ ਘਰ, ਨਾਸਵੰਤ।

***ਵਿਆਖਿਆ :*** ਜਿਹੜੇ-ਜਿਹੜੇ ਦਿਨ ਆਉਂਦੇ ਹਨ, ਉਹ ਲੰਘਦੇ ਜਾਂਦੇ ਹਨ ਭਾਵ ਕਿ ਉਮਰ ਵਿਚੋਂ ਘਟਦੇ ਜਾਂਦੇ ਹਨ। ਇਥੋਂ ਸਭ ਨੇ ਕੂਚ ਕਰ ਜਾਣਾ ਹੈ ਭਾਵ ਚਲੇ ਜਾਣਾ ਹੈ। ਕਿਸੇ ਨੇ ਹਮੇਸ਼ਾ ਇਥੇ ਨਹੀਂ ਰਹਿਣਾ। ਸਾਡੇ ਸਾਥੀ ਜਾ ਰਹੇ ਹਨ, ਅਸਾਂ ਭੀ ਚਲੇ ਜਾਣਾ ਹੈ। ਪੈਂਡਾ ਦੂਰ ਦਾ ਹੈ ਤੇ ਮੌਤ ਸਿਰ 'ਤੇ ਖੜੀ ਹੈ ਭਾਵ ਕਿ ਪਤਾ ਨਹੀਂ ਮੌਤ ਕਦੋਂ ਆ ਜਾਣੀ ਹੈ॥੧॥

ਹੇ ਇਆਣੇ (ਅੰਞਾਣ)! ਤੂੰ ਸੁੱਤਾ ਕਿਉਂ ਪਿਆ ਹੈਂ ? ਜਾਗ ਭਾਵ ਹੋਸ਼ ਕਰ। ਤੂੰ ਸੰਸਾਰ ਵਿਚ ਇਸ ਜੀਵਨ ਨੂੰ ਹਮੇਸ਼ਾ ਕਾਇਮ ਰਹਿਣ ਵਾਲਾ ਸਮਝ ਲਿਆ ਹੈ॥੧॥ ਰਹਾਉ ॥

ਜਿਸ ਨੇ ਇਹ ਜੀਵਨ ਦਿੱਤਾ ਹੈ, ਉਹ ਰਿਜ਼ਕ ਵੀ ਅਪੜਾਉਂਦਾ ਹੈ, ਸਾਰੇ ਜੀਵਾਂ ਵਿਚ ਬੈਠਾ ਹੋਇਆ ਉਹ ਪ੍ਰਭੂ ਆਪ ਰਿਜ਼ਕ ਦਾ ਪ੍ਰਬੰਧ ਕਰ ਰਿਹਾ ਹੈ। ਮੈਂ ਤੇ ਮੇਰੀ ਭਾਵ ਮੈਂ ਬਹੁਤ ਵੱਡਾ ਹਾਂ ਤੇ ਮੇਰੀ ਮਲਕੀਅਤ ਬੜੀ ਹੈ, ਦਾ ਖ਼ਿਆਲ ਛੱਡ ਕੇ ਪ੍ਰਭੂ ਦੀ ਭਗਤੀ ਕਰ। ਵੇਲੇ ਸਿਰ ਉਸ ਦਾ ਨਾਮ ਹਿਰਦੇ ਵਿਚ ਸੰਭਾਲ ਲੈ॥੨॥

ਜੀਵਨ ਬੀਤ ਗਿਆ ਹੈ ਪਰ ਤੂੰ ਆਪਣੀ ਜ਼ਿੰਦਗੀ ਦਾ ਰਾਹ ਸੋਹਣਾ ਨਹੀਂ ਬਣਾਇਆ। ਸ਼ਾਮ ਪੈ ਗਈ ਹੈ, ਹੁਣ ਸਾਰੇ ਪਾਸੇ ਹਨੇਰਾ ਹੀ ਹਨੇਰਾ ਹੋਣ ਵਾਲਾ ਹੈ। ਭਗਤ ਰਵਿਦਾਸ ਜੀ ਆਖਦੇ ਹਨ ਕਿ ਹੇ ਦੀਵਾਨੇ! ਤੂੰ ਪ੍ਰਭੂ ਨੂੰ ਯਾਦ ਨਹੀਂ ਕਰਦਾ, ਦੁਨੀਆਂ ਫ਼ਨਾਹ ਦਾ ਘਰ ਹੈ ਭਾਵ ਨਾਸ਼ਵਾਨ ਹੈ। ਇਸ ਨੇ ਅੰਤ ਨੂੰ ਖ਼ਤਮ ਹੋ ਜਾਣਾ ਹੈ (ਜਿਸ ਦੇ ਨਾਲ ਤੂੰ ਮਨ ਨੂੰ ਲਾਈ ਬੈਠਾ ਹੈਂ)॥੩॥੨॥

***ਭਾਵ ਅਰਥ :*** ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਸਾਡਾ ਧਿਆਨ ਦਿਵਾਉਂਦੇ ਹਨ ਕਿ ਇਹ ਸੰਸਾਰ ਨਾਸ਼ਵਾਨ ਹੈ। ਇਸ ਵਿਚ ਮਸਤ ਹੋ ਕੇ ਭਗਤੀ ਤੋਂ ਮੂੰਹ ਨਾ ਮੋੜੋ।

**ਸੂਹੀ ॥**

**ਊਚੇ ਮੰਦਰ ਸਾਲ ਰਸੋਈ[1] ॥ ਏਕ ਘਰੀ ਫੁਨਿ[2] ਰਹਨੁ ਨ ਹੋਈ ॥੧॥ ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ[3] ॥ ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥੧॥ ਰਹਾਉ ॥ ਭਾਈ ਬੰਧ ਕੁਟੰਬ ਸਹੇਰਾ[4] ॥ ਓਇ ਭੀ ਲਾਗੇ ਕਾਢੁ ਸਵੇਰਾ ॥੨॥ ਘਰ ਕੀ ਨਾਰਿ ਉਰਹਿ ਤਨ ਲਾਗੀ ॥ ਉਹ ਤਉ ਭੂਤੁ ਭੂਤੁ ਕਰਿ ਭਾਗੀ ॥੩॥ ਕਹਿ ਰਵਿਦਾਸ ਸਭੈ ਜਗੁ ਲੂਟਿਆ ॥ ਹਮ ਤਉ ਏਕ ਰਾਮੁ ਕਹਿ ਛੂਟਿਆ ॥੪॥੩॥**

***ਪਦ ਅਰਥ :*** 1. ਸਾਲ ਰਸੋਈ—ਰਸੋਈ ਘਰ, 2. ਫਿਰ, 3. ਛੱਪਰ, 4. ਸਾਥੀ, ਦੋਸਤ, ਹਿਰਦੇ ਲਾਲ, ਛਾਤੀ ਨਾਲ।

***ਵਿਆਖਿਆ :*** (ਇਹ ਜੋ) ਉੱਚੇ-ਉੱਚੇ ਮੰਦਰ (ਮਹੱਲ) ਤੇ ਰਸੋਈਘਰ ਹਨ, ਇਹਨਾਂ ਵਿਚ (ਮੌਤ ਆਉਣ 'ਤੇ) ਇਕ ਘੜੀ ਵੀ ਖਲੋਣਾ ਨਹੀਂ ਮਿਲਣਾ॥੧॥

ਇਹ ਸਰੀਰ ਅਜਿਹਾ ਹੈ ਜਿਸ ਤਰ੍ਹਾਂ ਘਾਹ ਦੀ ਛਪਰੀ ਹੁੰਦੀ ਹੈ। ਘਾਹ ਸੜ ਕੇ ਮਿੱਟੀ ਵਿਚ ਰੁਲ ਜਾਂਦਾ ਹੈ (ਇਸੇ ਤਰ੍ਹਾਂ ਸਰੀਰ ਵੀ ਸੜ ਕੇ ਮਿੱਟੀ ਵਿਚ ਜਾ ਰਲਣਾ ਹੈ)॥੧॥ ਰਹਾਉ॥

(ਜਦ ਕੋਈ ਵਿਅਕਤੀ ਮਰ ਜਾਂਦਾ ਹੈ ਤਾਂ) ਰਿਸ਼ਤੇਦਾਰ, ਪਰਿਵਾਰ, ਸੱਜਣ-ਮਿੱਤਰ, ਸਭ ਕਹਿਣ ਲੱਗ ਪੈਂਦੇ ਹਨ ਕਿ ਇਸ ਨੂੰ ਛੇਤੀ ਬਾਹਰ ਕੱਢੋ॥੨॥

ਆਪਣੀ ਪਤਨੀ ਵੀ ਜੋ ਹਮੇਸ਼ਾ (ਵਿਅਕਤੀ) ਦੇ ਨਾ ਲੱਗੀ ਰਹਿੰਦੀ ਸੀ, ਉਹ ਵੀ ਭੂਤ-ਭੂਤ ਆਖ ਕੇ ਪਰੇ ਨੱਠ ਜਾਂਦੀ ਹੈ॥੩॥

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਸਾਰਾ ਜਗਤ ਹੀ (ਸਰੀਰ, ਜਾਇਦਾਦ, ਤੇ ਰਿਸ਼ਤੇਦਾਰਾਂ ਨੂੰ ਆਪਣਾ ਸਮਝ ਕੇ) ਠੱਗਿਆ ਜਾ ਰਿਹਾ ਹੈ, ਪਰ ਮੈਂ ਕੇਵਲ ਰਾਮ ਦਾ ਨਾਮ ਜਪਣ ਕਰਕੇ (ਇਸ ਠੱਗੀ) ਤੋਂ ਬਚ ਗਿਆ ਹਾਂ॥੪॥੩॥

***ਭਾਵ ਅਰਥ :*** ਇਸ ਸ਼ਬਦ ਵਿਚ ਭਗਤ ਜੀ ਇਹ ਦਰਸਾਉਂਦੇ ਹਨ ਕਿ ਇਸ ਸੰਸਾਰ ਵਿਚ ਤੇਰਾ ਕੋਈ ਨਹੀਂ, ਸਿਵਾਏ ਪਰਮਾਤਮਾ ਦੇ। ਉਹੋ ਹੀ ਅਸਲੀ ਸਾਥੀ ਹੈ।

**ਬਿਲਾਵਲੁ ਬਾਣੀ ਰਵਿਦਾਸ ਭਗਤ ਕੀ**

**ੴ ਸਤਿਗੁਰ ਪ੍ਰਸਾਦਿ॥**

**ਦਾਰਿਦੁ[1] ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥ ਅਸਟ ਦਸਾ[2] ਸਿਧਿ ਕਰ ਤਲੈ[3] ਸਭ ਕ੍ਰਿਪਾ ਤੁਮਾਰੀ॥੧॥ ਤੂ ਜਾਨਤ ਮੈ ਕਿਛੁ ਨਹੀ ਭਵ ਖੰਡਨ ਰਾਮ॥ ਸਗਲ ਜੀਅ ਸਰਨਾਗਤੀ[4] ਪ੍ਰਭ ਪੂਰਨ ਕਾਮ॥੧॥ ਰਹਾਉ॥ ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ॥ ਊਚ ਨੀਚ ਤੁਮ ਤੇ ਤਰੇ ਆਲਜੁ[5] ਸੰਸਾਰੁ॥੨॥ ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ॥ ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥੩॥੧॥**

***ਪਦ ਅਰਥ :*** 1. ਗ਼ਰੀਬੀ, 2. ਅਸਟ ਦਸਾ—ਅੱਠ ਤੇ ਦਸਾਂ ਭਾਵ ਅਠਾਰਾਂ, 3. ਕਰ ਤਲੈ ਦਾ ਭਾਵ ਹੱਥ ਦੀ ਤਲੀ 'ਤੇ, 4. ਸ਼ਰਨ ਵਿਚ, 5. ਜੰਗਲਾਂ ਨਾਲ ਭਰਿਆ।

***ਵਿਆਖਿਆ :*** ਗ਼ਰੀਬੀ ਵੇਖ ਕੇ ਸਭ ਹੱਸਦੇ ਸਨ, ਅਜਿਹੀ ਸਾਡੀ ਹਾਲਤ ਸੀ। ਪਰ ਹੁਣ ਅਠਾਰਾਂ ਸਿਧੀਆਂ ਸਾਡੀ ਤਲੀ ਉਪਰ ਹਨ, ਇਹ ਸਾਰੀ ਤੁਹਾਡੀ ਕ੍ਰਿਪਾ ਹੈ॥੧॥

ਹੇ ਜਨਮ-ਮਰਨ ਦਾ ਗੇੜ ਨਾਸ ਕਰਨ ਵਾਲੇ ਰਾਮ! ਤੁਸੀਂ ਸਭ ਜਾਣਦੇ ਹੋ ਕਿ ਮੈਂ ਕੁਝ ਵੀ ਨਹੀਂ ਤੇ ਸਭ ਦੀ ਕਾਮਨਾ ਪੂਰੀ ਕਰਨ ਵਾਲੇ, ਸਾਰੇ ਜੀਅ ਤੇਰੀ ਸ਼ਰਨ ਆਉਂਦੇ ਹਨ॥੧॥ ਰਹਾਉ॥

ਜੋ ਤੇਰੀ ਸ਼ਰਨ ਆ ਗਏ, ਉਹਨਾਂ ਉੱਤੇ (ਵਿਕਾਰਾਂ ਦਾ) ਕੋਈ ਭਾਰ ਨਹੀਂ

ਰਹਿ ਜਾਂਦਾ। ਊਚ-ਨੀਚ ਭਾਵ ਭਾਵੇਂ ਉੱਚੀ ਜਾਤ ਵਾਲੇ ਹੋਣ ਤੇ ਭਾਵੇਂ ਨੀਵੀਂ ਜਾਤ ਵਾਲੇ, ਆਪ ਦੀ ਮਿਹਰ ਸਦਕਾ ਇਸ ਬਖੇੜਿਆਂ ਭਰੇ ਸੰਸਾਰ ਵਿਚੋਂ ਤਰ ਜਾਂਦੇ ਹਨ ॥੨॥

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਤੇਰੀ ਕਥਾ ਕਥਨ ਤੋਂ ਬਾਹਰ ਹੈ ਭਾਵ ਕਿ ਤੇਰੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ। ਬਹੁਤਾ ਕੀ ਆਖੀਏ, ਜਿਹਾ ਜਿਹਾ ਤੂੰ ਹੈਂ, ਉਹੋ ਜਿਹਾ ਤੂੰ ਹੀ ਹੈਂ। ਤੇਰੀ ਉਪਮਾ (ਤੁਲਨਾ) ਕਿਸੇ ਹੋਰ ਨਾਲ ਕਿਵੇਂ ਕਰੀਏ ? ॥੩॥੧॥

***ਭਾਵ ਅਰਥ :*** ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਪ੍ਰਭੂ ਭਗਤੀ ਕਰਨ ਵਾਲੇ ਦੀ ਦਸ਼ਾ ਬਿਆਨ ਕਰਦੇ ਹਨ ਕਿ ਪਰਮਾਤਮਾ ਦਾ ਨਾਮ ਜਪਣ ਨਾਲ ਨੀਵਿਆਂ ਤੋਂ ਉੱਚੇ ਬਣ ਜਾਈਦਾ ਹੈ।

**ਬਿਲਾਵਲੁ ॥**

**ਜਿਹ ਕੁਲ ਸਾਧੁ ਬੈਸਨੌ[1] ਹੋਇ ॥ ਬਰਨ ਅਬਰਨ ਰੰਕੁ ਨਹੀ ਈਸੁਰੁ[2] ਬਿਮਲ ਬਾਸੁ[3] ਜਾਨੀਐ ਜਗਿ ਸੋਇ ॥੧॥ ਰਹਾਉ ॥ ਬ੍ਰਹਮਨ ਬੈਸ ਸੂਦ ਅਰੁ ਖ੍ਯ੍ਤ੍ਰੀ ਡੋਮ[4] ਚੰਡਾਰ ਮਲੇਛ[5] ਮਨ ਸੋਇ ॥ ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥੧॥ ਧੰਨਿ ਸੁ ਗਾਉ[6] ਧੰਨਿ ਸੋ ਠਾਉ[7] ਧੰਨਿ ਪੁਨੀਤ ਕੁਟੰਬ ਸਭ ਲੋਇ ॥ ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ ॥੨॥ ਪੰਡਿਤ ਸੂਰ ਛਤ੍ਰਪਤਿ[8] ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥ ਜੈਸੇ ਪੁਰੈਨ ਪਾਤ[9] ਰਹੈ ਜਲ ਸਮੀਪ[10] ਭਨਿ[11] ਰਵਿਦਾਸ ਜਨਮੇ ਜਗਿ ਓਇ ॥੩॥੨॥**

***ਪਦ ਅਰਥ :*** 1. ਇਕ ਮਤ ਦਾ ਨਾਮ ਹੈ, ਜੋ ਭਗਤੀ ਭਾਵ ਵਿਚ ਪ੍ਰਸਿੱਧ ਸੀ, 2. ਅਮੀਰ, 3. ਨਿਰਮਲ ਸੋਭਾ ਵਾਲਾ, 4. ਡੂਮ, ਮਿਰਾਸੀ, 5. ਮਲੀਨ, 6. ਪਿੰਡ, 7. ਥਾਂ, 8. ਛਤਰਧਾਰੀ, 9. ਪੁਰੈਨ ਪਾਤ—ਚੁਪੱਤੀ ਦੇ ਪੱਤਰ, ਚਉਪਤੀ ਬੂਰੀ ਤਲਾਵਾਂ ਦੇ ਕੰਢੇ ਉੱਗਦੀ ਹੈ ਤੇ ਪਾਣੀ ਖ਼ਤਮ ਹੋਣ 'ਤੇ ਮਰ ਜਾਂਦੀ ਹੈ, 10. ਨਜ਼ਦੀਕ, 11. ਕਹਿੰਦਾ ਹੈ।

***ਵਿਆਖਿਆ :*** ਕਿਸੇ ਵੀ ਕੁਲ ਵਿਚ ਪਰਮਾਤਮਾ ਦਾ ਭਗਤ ਪੈਦਾ ਹੋ ਜਾਏ, ਉਸ ਦੀ ਨਿਰਾਲੀ ਸੁਗੰਧੀ ਸਾਰੇ ਸੰਸਾਰ ਵਿਚ ਫੈਲ ਜਾਂਦੀ ਹੈ। ਉਸ ਦੀ ਉੱਚੀ ਜਾਂ ਨੀਵੀਂ ਜਾਤ, ਅਮੀਰ ਜਾਂ ਗ਼ਰੀਬ ਦਾ ਜ਼ਿਕਰ ਨਹੀਂ ਛਿੜਦਾ ॥੧॥ ਰਹਾਉ ॥

ਬ੍ਰਾਹਮਣ, ਵੈਸ਼, ਸ਼ੂਤਰ ਦੇ ਖੱਤਰੀ, ਡੂਮ ਚੰਡਾਲ ਤੇ ਮਲੀਨ ਮਨ ਵਾਲਾ ਪਰਮਾਤਮਾ ਦਾ ਨਾਮ ਜਪਣ 'ਤੇ ਪਵਿੱਤਰ ਹੋ ਜਾਂਦਾ ਹੈ। ਉਹ ਆਪ ਵੀ ਇਸ ਸੰਸਾਰ ਤੋਂ ਤਰ ਜਾਂਦਾ ਹੈ ਤੇ ਆਪ ਤੇ ਆਪਣੀ ਕੁਲ ਦੋਹਾਂ ਨੂੰ ਤਾਰ ਲੈਂਦਾ ਹੈ ॥੧॥

ਉਹ ਪਿੰਡ ਧੰਨ ਹੈ, ਉਹ ਥਾਂ ਧੰਨ ਹੈ, ਉਹ ਪਰਿਵਾਰ ਧੰਨ ਹੈ, ਜਿਥੇ ਕਿਸੇ ਨੇ ਪਰਮਾਤਮਾ ਦੇ ਨਾਮ ਦਾ ਸ੍ਰੇਸ਼ਟ ਰਸ ਪੀਤਾ ਹੈ ਤੇ ਦੂਜੇ ਰਸ ਤਿਆਗ ਦਿੱਤੇ ਹਨ।

ਪ੍ਰਭੂ ਦੇ ਨਾਮ ਰਸ ਵਿਚ ਮਗਨ ਹੋ ਕੇ (ਵਿਕਾਰਾਂ ਦਾ) ਜ਼ਹਿਰ ਬਾਹਰ ਕੱਢ ਦਿੱਤਾ ਹੈ॥੨॥

ਪੰਡਿਤ (ਵਿਦਵਾਨ), ਸੂਰਮਾ, ਛੱਤਰਧਾਰੀ ਰਾਜਾ ਤੇ ਹੋਰ ਵੀ ਕੋਈ ਮਨੁੱਖ ਭਗਤ ਦੇ ਬਰਾਬਰ ਨਹੀਂ। ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਚੁਪੱਤੀ ਦੇ ਪੱਤਰ ਜਿਵੇਂ ਪਾਣੀ ਦੇ ਨਜ਼ਦੀਕ ਰਹਿੰਦੇ ਹਨ, ਤਿਵੇਂ ਹੀ ਉਹਨਾਂ ਦਾ ਜੰਮਣਾ ਸਫਲ ਹੈ ਜਿਹੜੇ ਪਰਮਾਤਮਾ ਦੇ ਨੇੜੇ ਰਹਿੰਦੇ ਹਨ॥੩॥੨॥

***ਭਾਵ ਅਰਥ :*** ਪ੍ਰਭੂ ਦਾ ਸਿਮਰਨ ਨੀਵਿਆਂ ਨੂੰ ਉੱਚਾ ਕਰ ਦਿੰਦਾ ਹੈ।

**ਰਾਗੁ ਗੋਂਡ ਬਾਣੀ ਰਵਿਦਾਸ ਜੀਉ ਕੀ ਘਰੁ ੨**

**ੴ ਸਤਿਗੁਰ ਪ੍ਰਸਾਦਿ ॥**

**ਮੁਕੰਦ[1] ਮੁਕੰਦ ਜਪਹੁ ਸੰਸਾਰ ॥ ਬਿਨੁ ਮੁਕੰਦ ਤਨੁ ਹੋਇ ਅਉਹਾਰ[2] ॥ ਸੋਈ ਮੁਕੰਦੁ ਮੁਕਤਿ ਕਾ ਦਾਤਾ ॥ ਸੋਈ ਮੁਕੰਦੁ ਹਮਰਾ ਪਿਤ ਮਾਤਾ ॥੧॥ ਜੀਵਤ ਮੁਕੰਦੇ ਮਰਤ ਮੁਕੰਦੇ ॥ ਤਾ ਕੇ ਸੇਵਕ ਕਉ ਸਦਾ ਅਨੰਦੇ ॥੧॥ ਰਹਾਉ ॥ ਮੁਕੰਦ ਮੁਕੰਦ ਹਮਾਰੇ ਪ੍ਰਾਨੰ ॥ ਜਪਿ ਮੁਕੰਦ ਮਸਤਕਿ[3] ਨੀਸਾਨੰ[4] ॥ ਸੇਵ ਮੁਕੰਦ ਕਰੈ ਬੈਰਾਗੀ ॥ ਸੋਈ ਮੁਕੰਦੁ ਦੁਰਬਲ ਧਨੁ ਲਾਧੀ[5] ॥੨॥ ਏਕੁ ਮੁਕੰਦੁ ਕਰੈ ਉਪਕਾਰੁ ॥ ਹਮਰਾ ਕਹਾ ਕਰੈ[6] ਸੰਸਾਰੁ ॥ ਮੇਟੀ ਜਾਤਿ ਹੂਏ ਦਰਬਾਰਿ ॥ ਤੁਹੀ ਮੁਕੰਦ ਜੋਗ ਜੁਗ ਤਾਰਿ ॥੩॥ ਉਪਜਿਓ ਗਿਆਨੁ ਹੂਆ ਪਰਗਾਸ ॥ ਕਰਿ ਕਿਰਪਾ ਲੀਨੇ ਕੀਟ[7] ਦਾਸ ॥ ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ ॥ ਜਪਿ ਮੁਕੰਦ ਸੇਵਾ ਤਾਹੂ ਕੀ ॥੪॥੧॥**

***ਪਦ ਅਰਥ :*** 1. ਮੁਕਤੀ ਦੇਣ ਵਾਲਾ, ਮੁਕਤੀ-ਦਾਤਾ ਭਾਵ ਪਰਮਾਤਮਾ, 2. ਵਿਅਰਥ ਜਾਂਦਾ ਹੈ, 3. ਮੱਥੇ 'ਤੇ, 4. ਨਿਸ਼ਾਨ, ਨੂਰ, 5. ਲੱਭਾ, 6. ਕਹਾ ਕਰੈ—ਕੀ ਕਰ ਸਕਦਾ ਹੈ ? ਕੀ ਵਿਗਾੜ ਸਕਦਾ ਹੈ ? 7. ਕੀੜੇ, ਨਿਮਾਣੇ।

***ਵਿਆਖਿਆ :*** ਹੇ ਸੰਸਾਰੀ ਜੀਵ ! ਮੁਕਤੀ-ਦਾਤਾ ਦਾ ਜਾਪ ਕਰੋ। ਬਿਨਾਂ ਜਾਪ ਕਰਨ ਦੇ ਇਹ ਸਰੀਰ ਵਿਅਰਥ ਜਾਵੇਗਾ। ਉਹੋ ਪਰਮਾਤਮਾ ਮੁਕਤੀ ਦਾ ਦਾਤਾ ਹੈ, ਉਹੋ ਮੁਕਤੀ-ਦਾਤਾ ਸਾਡਾ ਮਾਤਾ-ਪਿਤਾ ਹੈ॥੧॥

ਜੋ ਸੇਵਕ ਜੀਂਵਦਿਆਂ ਵੀ ਮੁਕੰਦ (ਪ੍ਰਭੂ) ਦਾ ਜਾਪ ਕਰਦਾ ਹੈ ਤਾਂ ਮਰਦਾ ਵੀ ਉਸ ਨੂੰ ਯਾਦ ਕਰਦਾ ਹੈ ਤਾਂ ਉਸ ਨੂੰ ਸਦਾ ਹੀ ਅਨੰਦ ਬਣਿਆ ਰਹਿੰਦਾ ਹੈ ਭਾਵ ਕਿ ਜਿਹੜਾ ਵਿਅਕਤੀ ਸਾਰੀ ਉਮਰ ਪਰਮਾਤਮਾ ਦਾ ਸਿਮਰਨ ਕਰਦਾ ਹੈ, ਉਸ ਨੂੰ ਹਮੇਸ਼ਾ ਹੀ ਅਨੰਦ ਬਣਿਆ ਰਹਿੰਦਾ ਹੈ॥੧॥ ਰਹਾਉ॥

ਮੁਕੰਦ (ਮੁਕਤੀ-ਦਾਤਾ ਪ੍ਰਭੂ) ਸਾਡੀ ਜਿੰਦ-ਜਾਨ ਹੈ ਭਾਵ ਕਿ ਆਸਰਾ ਹੈ। ਉਸ ਨੂੰ ਜਪਣ ਨਾਲ ਮੇਰੇ ਮੱਥੇ ਉੱਤੇ ਭਾਗ ਜਾਗ ਪਏ ਹਨ। ਜਿਸ ਮੁਕਤੀ-ਦਾਤਾ ਦੀ ਸੇਵਾ ਵੈਰਾਗਵਾਨ ਕਰਦੇ ਹਨ, ਉਹੀ ਮੁਕਤੀ-ਦਾਤਾ ਰੂਪੀ ਧਨ (ਪ੍ਰਭੂ ਦਾ ਨਾਮ ਧਨ) ਮੈਨੂੰ ਗ਼ਰੀਬ ਨੂੰ ਵੀ ਮਿਲ ਗਿਆ ਹੈ॥੨॥

ਜੇ ਪ੍ਰਭੂ (ਮੁਕੰਦ) ਮੇਰੇ ਉੱਤੇ ਉਪਕਾਰ (ਮਿਹਰ) ਕਰੇ ਤਾਂ ਇਹ ਸੰਸਾਰ ਮੇਰਾ ਕੁਝ ਨਹੀਂ ਵਿਗਾੜ ਸਕਦਾ। ਹੇ ਪ੍ਰਭੂ ! (ਤੇਰੀ ਭਗਤੀ ਨੇ) ਮੇਰੀ (ਨੀਵੀਂ) ਜਾਤ (ਵਾਲੀ ਢਹਿੰਦੀ ਕਲਾ ਮੇਰੇ ਅੰਦਰੋਂ) ਮਿਟਾ ਦਿੱਤੀ ਹੈ ਕਿਉਂਕਿ ਮੈਂ ਸਦਾ ਤੇਰੇ ਦਰ 'ਤੇ ਰਹਿੰਦਾ ਹਾਂ। ਤੂੰ ਹੀ ਹਮੇਸ਼ਾਂ ਮੈਨੂੰ (ਦੁਨੀਆਂ ਦੇ ਬੰਧਨਾਂ ਅਤੇ ਮੁਥਾਜੀਆਂ ਤੋਂ) ਪਾਰ ਲੰਘਾਉਣ ਵਾਲਾ ਹੈ॥੩॥

(ਪ੍ਰਭੂ ਦੇ ਸਿਮਰਨ ਨਾਲ ਮੇਰੇ ਅੰਦਰ) ਗਿਆਨ (ਆਤਮਕ ਜੀਵਨ ਦੀ ਸੂਝ) ਪੈਦਾ ਹੋ ਗਈ ਹੈ, ਚਾਨਣ ਹੋ ਗਿਆ ਹੈ। ਕਿਰਪਾ (ਮਿਹਰ) ਕਰ ਕੇ ਮੈਨੂੰ ਨਿਮਾਣੇ ਦਾਸ ਨੂੰ ਪ੍ਰਭੂ ਨੇ ਆਪਣਾ ਬਣਾ ਲਿਆ ਹੈ। ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੁਣ ਮੇਰੀ ਤ੍ਰਿਸ਼ਨਾ ਮੁੱਕ ਗਈ ਹੈ, ਹੁਣ ਪ੍ਰਭੂ ਨੂੰ ਸਿਮਰਦਾ ਹਾਂ, ਉਸੇ ਦੀ ਭਗਤੀ ਹਮੇਸ਼ਾ ਕਰਦਾ ਹਾਂ॥੪॥੧॥

***ਭਾਵ ਅਰਥ :*** ਸਿਮਰਨ ਨੀਵਿਆਂ ਨੂੰ ਉੱਚਾ ਕਰ ਦਿੰਦਾ ਹੈ, ਇਹੋ ਮੁਕਤੀ-ਦਾਤਾ ਹੈ। ਇਸ ਨਾਲ ਹੀ ਤ੍ਰਿਸ਼ਨਾ ਮੁੱਕਦੀ ਹੈ।

**ਗੋਂਡ ॥**

**ਜੇ ਓਹੁ ਅਠਸਠਿ[1] ਤੀਰਥ ਨ੍ਹਾਵੈ ॥ ਜੇ ਓਹੁ ਦੁਆਦਸ ਸਿਲਾ[2] ਪੂਜਾਵੈ ॥ ਜੇ ਓਹੁ ਕੂਪ[3] ਤਟਾ[4] ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ ॥੧॥ ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ[5] ਜਾਨਹੁ ਨਰਕ ਹੀ ਪਰੈ ॥੧॥ ਰਹਾਉ ॥ ਜੇ ਓਹੁ ਗ੍ਰਹਨ ਕਰੈ ਕੁਲਖੇਤਿ[6] ॥ ਅਰਪੈ ਨਾਰਿ ਸੀਗਾਰ ਸਮੇਤਿ ॥ ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥ ਕਰੈ ਨਿੰਦ ਕਵਨੈ ਨਹੀ ਗੁਨੈ ॥੨॥ ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥ ਭੂਮਿ ਦਾਨ ਸੋਭਾ ਮੰਡਪਿ[7] ਪਾਵੈ ॥ ਅਪਨਾ ਬਿਗਾਰਿ ਬਿਰਾਂਨਾ ਸਾਂਢੈ[8] ॥ ਕਰੈ ਨਿੰਦ ਬਹੁ ਜੋਨੀ ਹਾਂਢੈ[9] ॥੩॥ ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ[10] ॥ ਨਿੰਦਕੁ ਸੋਧਿ ਸਾਧਿ ਬੀਚਾਰਿਆ ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪॥੨॥**

***ਪਦ ਅਰਥ :*** 1. ਅਠਾਹਠ, 2. ਦੁਆਦਸ ਸਿਲਾ—ਬਾਰ੍ਹਾਂ ਸ਼ਿਵਲਿੰਗ (ਸੋਮਨਾਥ, ਬਦਰੀਨਰੈਣ, ਕੇਦਾਰ, ਰਾਮੇਸ਼ੁਰ, ਨਾਗੇਸ਼ੁਰ, ਬੈਜਨਾਥ, ਭੀਮ ਸ਼ੰਕਰ ਆਦਿ), 3. ਖੂਹ, 4. ਤਲਾਬ, 5. ਨਿਸ਼ਚੇ, ਜ਼ਰੂਰ, 6. ਕੁਰਕਸ਼ੇਤਰ ਜਿਥੇ ਗ੍ਰਹਿਣ ਸਮੇਂ ਇਸ਼ਨਾਨ ਕਰਨ ਦਾ ਹਿੰਦੂ ਮਤ ਅਨੁਸਾਰ ਬੜਾ ਮਹਾਤਮ ਹੈ, 7. ਸੰਸਾਰ ਵਿਚ, 8. ਸਵਾਰੇ, 9. ਭਟਕਦਾ ਹੈ, ਫਿਰਦਾ ਹੈ, 10. ਦੁਕਾਨ (ਠੱਗੀ ਦੀ)।

***ਵਿਆਖਿਆ :*** ਜੇ ਕੋਈ ਅਠਾਹਠ ਤੀਰਥਾਂ ਦਾ ਇਸ਼ਨਾਨ ਵੀ ਕਰੇ, ਜੇ ਬਾਰਾਂ ਸ਼ਿਵਲਿੰਗਾਂ ਦੀ ਪੂਜਾ ਵੀ ਕਰੇ, ਜੇ (ਲੋਕਾਂ ਦੀ ਭਲਾਈ ਲਈ) ਖੂਹ ਤੇ ਤਲਾਬ ਲਵਾਏ ਪਰ ਜੇ ਉਹ ਨਿੰਦਿਆ ਕਰਦਾ ਹੈ ਤਾਂ ਇਹ ਸਭ ਅਜਾਈਂ ਜਾਵੇਗਾ॥੧॥

ਸਾਧ ਦੀ ਨਿੰਦਾ ਕਰਨ ਵਾਲੇ ਦਾ ਪਾਰ-ਉਤਾਰਾ ਕਿਵੇਂ ਹੋ ਸਕਦਾ ਹੈ ? ਨਿਸਚੇ ਨਾਲ ਜਾਣੋ ਕਿ ਉਹ ਨਰਕ ਹੀ ਜਾਵੇਗਾ॥੧॥ ਰਹਾਉ॥

ਜੇਕਰ ਉਹ ਗ੍ਰਹਿਣ ਸਮੇਂ ਕੁਰੂਕਸ਼ੇਤਰ ਜਾ ਕੇ (ਇਸ਼ਨਾਨ ਕਰੇ) ਗਹਿਣਿਆਂ ਸਮੇਤ ਆਪਣੀ ਵਹੁਟੀ (ਬ੍ਰਾਹਮਣਾਂ ਨੂੰ) ਦਾਨ ਕਰ ਦੇਵੇ, ਸਾਰੀਆਂ ਸਿਮ੍ਰਤੀਆਂ ਧਿਆਨ ਨਾਲ ਸੁਣੇ, ਜੇਕਰ ਉਹ ਨਿੰਦਾ ਕਰਦਾ ਹੈ ਤਾਂ ਇਹਨਾਂ ਸਾਰੇ ਕੰਮਾਂ ਦਾ ਕੋਈ ਲਾਭ ਨਹੀਂ। ਇਥੇ ਦਸਣਯੋਗ ਹੈ ਕਿ ਹਿੰਦੂਆਂ ਵਿਚ ਇਹ ਰਿਵਾਜ ਸੀ ਕਿ ਉਹ ਇਸਤਰੀ ਨੂੰ ਦਾਨ ਕਰ ਕੇ ਉਸ ਦਾ ਮੁੱਲ ਭਰ ਕੇ ਮੋੜ ਲੈਂਦੇ ਸਨ॥੨॥

ਜੇ ਕੋਈ ਠਾਕਰਾਂ ਨੂੰ ਕਈ ਤਰ੍ਹਾਂ ਦੇ ਭੋਗ ਲਵਾਏ, ਜ਼ਮੀਨ ਦਾਨ ਦੇਵੇ, (ਜਿਸ ਕਰਕੇ) ਉਹ ਸੰਸਾਰ ਵਿਚ ਸ਼ੋਭਾ ਖੱਟ ਲਵੇ, ਜੇ ਉਹ ਆਪਣਾ ਨੁਕਸਾਨ ਕਰ ਕੇ ਵੀ ਦੂਜਿਆਂ ਦਾ ਕੰਮ ਸਵਾਰੇ ਤਾਂ ਵੀ ਨਿੰਦਿਆ ਕਰਨ 'ਤੇ ਉਹ ਕਈ ਜੂਨਾਂ ਵਿਚ ਭਟਕਦਾ ਹੈ ਭਾਵ ਜਨਮ-ਮਰਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ॥੩॥

ਹੇ ਸੰਸਾਰੀ ਜੀਵੋ! ਤੁਸੀਂ ਨਿੰਦਿਆ ਕਿਉਂ ਕਰਦੇ ਹੋ? ਨਿੰਦਕ ਦਾ (ਹਾਲ) ਦੁਨੀਆਂ ਵਿਚ ਉੱਘੜ ਪੈਂਦਾ ਹੈ ਭਾਵ ਪ੍ਰਗਟ ਹੋ ਜਾਂਦਾ ਹੈ। ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਅਸੀਂ ਚੰਗੀ ਤਰ੍ਹਾਂ ਵਿਚਾਰ ਕਰ ਕੇ ਵੇਖ ਲਿਆ ਹੈ ਕਿ ਪਾਪੀ ਨਰਕਾਂ ਨੂੰ ਜਾਂਦੇ ਹਨ॥੪॥੨॥

***ਭਾਵ ਅਰਥ:*** ਨਿੰਦਕ ਦੇ ਸਾਰੇ ਧਾਰਮਿਕ ਕਾਰਜ ਵਿਅਰਥ ਹਨ।

**ਰਾਮਕਲੀ ਬਾਣੀ ਰਵਿਦਾਸ ਜੀ ਕੀ**

**ੴ ਸਤਿਗੁਰ ਪ੍ਰਸਾਦਿ ॥**

**ਪੜੀਐ ਗੁਨੀਐ[1] ਨਾਮੁ ਸਭੁ ਸੁਨੀਐ ਅਨਭਉ[2] ਭਾਉ[3] ਨ ਦਰਸੈ ॥ ਲੋਹਾ ਕੰਚਨੁ[4] ਹਿਰਨ[5] ਹੋਇ ਕੈਸੇ ਜਉ ਪਾਰਸਹਿ[6] ਨ ਪਰਸੈ[7] ॥੧॥ ਦੇਵ ਸੰਸੈ[8] ਗਾਂਠਿ[9] ਨ ਛੂਟੈ[10] ॥ ਕਾਮ ਕ੍ਰੋਧ ਮਾਇਆ ਮਦ[11] ਮਤਸਰ[12] ਇਨ ਪੰਚਹੁ ਮਿਲਿ ਲੂਟੇ ॥੧॥ ਰਹਾਉ ॥ ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ ॥ ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ ॥੨॥ ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ ॥ ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ॥੩॥੧॥**

***ਪਦ ਅਰਥ:*** 1. ਵਿਚਾਰੀਦਾ ਹੈ, 2. ਪ੍ਰਤੱਖ ਦਰਸ਼ਨ, 3. ਪ੍ਰੇਮ, ਖਿੱਚ, 4. ਸ਼ੁੱਧ, 5. ਸੋਨਾ, 6. ਪਾਰਸ ਨੂੰ, 7. ਛੋਹੇ, 8. ਸੰਸੇ ਦੀ, ਭਰਮ ਦੀ, ਡਰ ਦੀ, 9. ਗੰਢ, 10. ਖੁੱਲ੍ਹੇ, 11. ਹੰਕਾਰ, 12. ਈਰਖਾ।

***ਵਿਆਖਿਆ:*** ਪ੍ਰਭੂ ਦਾ ਨਾਮ ਪੜ੍ਹੀਦਾ (ਵੀ) ਹੈ, ਸੁਣੀਦਾ (ਵੀ) ਹੈ ਤੇ ਵਿਚਾਰੀਦਾ (ਵੀ) ਹੈ, ਪਰ ਫਿਰ ਵੀ ਪ੍ਰਭੂ ਦਾ ਪਿਆਰ ਪੈਦਾ ਨਹੀਂ ਹੁੰਦਾ, ਪ੍ਰਭੂ ਦਾ ਦਰਸ਼ਨ ਨਹੀਂ ਹੁੰਦਾ। (ਦਰਸ਼ਨ ਹੋਵੇ ਵੀ ਕਿਸ ਤਰ੍ਹਾਂ ਕਾਮਾਦਿਕ ਦੇ ਕਾਰਨ ਮਨ ਦੇ ਨਾਲ ਪ੍ਰਭੂ ਦੀ ਛੋਹ ਨਹੀਂ ਬਣਦੀ ਤੇ) ਜਦ ਤਕ ਲੋਹਾ ਪਾਰਸ ਨਾਲ ਨਾ ਛੂਹੇ ਤਦ ਤੀਕ ਇਹ ਸੋਨਾ ਨਹੀਂ ਬਣ ਸਕਦਾ॥੧॥

ਹੇ ਪ੍ਰਭੂ! ਕਾਮ, ਕ੍ਰੋਧ, ਮਾਇਆ, ਹੰਕਾਰ, ਈਰਖਾ ਇਹਨਾਂ ਪੰਜਾਂ ਨੇ ਰਲ ਕੇ

(ਆਤਮਿ ਗੁਣਾਂ ਨੂੰ) ਲੁੱਟ ਲਿਆ ਹੈ, ਇਸ ਲਈ ਸ਼ੰਕਿਆਂ (ਵਹਿਮ) ਦੀ ਗੰਢ ਨਹੀਂ ਖੁੱਲ੍ਹਦੀ ॥੧॥ ਰਹਾਉ ॥

ਅਸੀਂ ਬੜੇ ਵੱਡੇ ਕਵੀ ਹਾਂ, ਅਸੀਂ ਚੰਗੀ ਕੁਲ ਵਾਲੇ ਹਾਂ, ਪੰਡਿਤ (ਵਿਦਵਾਨ) ਹਾਂ, ਜੋਗੀ ਹਾਂ, ਸੰਨਿਆਸੀ ਹਾਂ, ਗਿਆਨਵਾਨ ਹਾਂ, ਗੁਣਵਾਨ ਹਾਂ, ਸੂਰਮੇ ਹਾਂ, ਦਾਤੇ ਹਾਂ, ਇਸ ਤਰ੍ਹਾਂ ਦੀ (ਹੰਕਾਰ ਵਾਲੀ) ਬੁੱਧੀ ਕਦੇ ਨਹੀਂ ਹਟਦੀ। ਭਾਵ ਕਿ ਜਿਸ ਕੰਮ ਵਿਚ ਕੋਈ ਹੈ, ਉਸ ਨੂੰ ਉਸੇ ਦਾ ਹੀ ਹੰਕਾਰ ਹੈ ॥੨॥

ਭਗਤ ਰਵਿਦਾਸ ਜੀ ਫ਼ੁਰਮਾਉਂਦੇ ਹਨ ਕਿ ਸਾਰੇ ਹੀ ਜੀਵ ਨਹੀਂ ਸਮਝਦੇ (ਕਿ ਜ਼ਿੰਦਗੀ ਦਾ ਅਸਲ ਆਸਰਾ ਪ੍ਰਭੂ ਦਾ ਨਾਮ ਹੈ) ਤੇ ਕਮਲਿਆਂ ਵਾਂਗ ਭੁੱਲੇ ਫਿਰਦੇ ਹਨ। ਮੇਰਾ ਆਸਰਾ ਤਾਂ ਪ੍ਰਭੂ ਦਾ ਨਾਮ ਹੈ, ਨਾਮ ਹੀ ਮੇਰੀ ਜਿੰਦ ਹੈ, ਨਾਮ ਹੀ ਮੇਰੇ ਪ੍ਰਾਣ ਹਨ, ਨਾਮ ਹੀ ਮੇਰਾ ਧਨ ਹੈ ॥੩॥੧॥

***ਭਾਵ ਅਰਥ :*** ਪ੍ਰਭੂ ਦਾ ਸਿਮਰਨ ਹੀ ਵਿਕਾਰਾਂ ਦੀ ਮਾਰ ਤੋਂ ਬਚਾ ਸਕਦਾ ਹੈ।

**ਰਾਗੁ ਮਾਰੂ ਬਾਣੀ ਰਵਿਦਾਸ ਜੀਉ ਕੀ**

**੧ਓ ਸਤਿਗੁਰ ਪ੍ਰਸਾਦਿ ॥**

**ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥ ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ ਰਹਾਉ ॥ ਜਾ ਕੀ ਛੋਤਿ[1] ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ[2] ॥ ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥ ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥ ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ[3] ॥੨॥੧॥**

***ਪਦ ਅਰਥ :*** 1. ਭਿੱਟ, ਛੂਤ, 2. ਢਲਦਾ ਹੈ, ਪਸੀਜਦਾ ਹੈ, ਕਿਰਪਾ ਕਰਦਾ ਹੈ, 3. ਸਰਦੇ ਹਨ, ਸਿਰੇ ਚੜ੍ਹ ਜਾਂਦੇ ਹਨ।

***ਵਿਆਖਿਆ :*** ਹੇ ਲਾਲ (ਪਿਆਰੇ ਪ੍ਰਭੂ)! ਤੇਰੇ ਬਿਨਾਂ ਅਜਿਹੀ ਕਰਨੀ ਕੌਣ ਕਰ ਸਕਦਾ ਹੈ ? (ਹੇ ਭਾਈ!) ਪ੍ਰਭੂ ਗ਼ਰੀਬਾਂ ਨੂੰ ਮਾਣ ਦੇਣ ਵਾਲਾ ਹੈ, (ਗ਼ਰੀਬ ਦੇ) ਸਿਰ ਉੱਤੇ ਵੀ ਛਤਰ ਝੁਲਾ ਦੇਂਦਾ ਹੈ ਭਾਵ ਕਿ ਗ਼ਰੀਬ ਨੂੰ ਵੀ ਰਾਜਾ ਬਣਾ ਦੇਂਦਾ ਹੈ ॥੧॥ ਰਹਾਉ ॥

(ਜਿਸ ਮਨੁੱਖ ਨੂੰ ਏਨਾ ਨੀਵਾਂਸਮਝਿਆ ਜਾਂਦਾ ਹੋਵੇ ਕਿ) ਉਸ ਦੀ ਭਿੱਟ ਸਾਰੇ ਸੰਸਾਰ ਨੂੰ ਲੱਗਦੀ ਹੋਵੇ (ਭਾਵ ਕਿ ਜਿਸ ਮਨੁੱਖ ਦੇ ਛੋਹਣ ਨਾਲ ਹੋਰ ਸਾਰੇ ਲੋਕ ਆਪਣੇ ਆਪ ਨੂੰ ਭਿੱਟਿਆ ਸਮਝਣ ਲੱਗ ਪੈਣ), ਉਸ ਮਨੁੱਖ ਉੱਤੇ (ਹੇ ਪ੍ਰਭੂ!) ਤੂੰ ਹੀ ਕਿਰਪਾ ਕਰਦਾ ਹੈਂ। (ਹੇ ਭਾਈ!) ਮੇਰਾ ਗੋਬਿੰਦ ਨੀਚ ਬੰਦਿਆਂ ਨੂੰ ਉੱਚੇ ਬਣਾ ਦੇਂਦਾ ਹੈ, ਉਹ ਕਿਸੇ ਤੋਂ ਡਰਦਾ ਨਹੀਂ ॥੧॥

(ਪ੍ਰਭੂ ਦੀ ਕਿਰਪਾ ਨਾਲ ਹੀ) ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ ਅਤੇ ਸੈਣ ਸਭ ਤਰ ਗਏ। ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਸੰਤੋ! ਸੁਣੋ, ਪ੍ਰਭੂ ਸਭ ਕੁਝ ਕਰਨ ਦੇ ਸਮਰੱਥ ਹੈ ॥੨॥੧॥

*ਭਾਵ ਅਰਥ :* ਪਰਮਾਤਮਾ ਦੀ ਸ਼ਰਨ ਹੀ ਨੀਵਿਆਂ ਨੂੰ ਉੱਚੇ ਬਣਾ ਦੇਂਦੀ ਹੈ।

**ਮਾਰੂ[1] ॥**

**ਸੁਖ ਸਾਗਰ ਸੁਰਿਤਰੁ ਚਿੰਤਾਮਨਿ ਕਾਮਧੇਨ ਬਸਿ ਜਾ ਕੇ ਰੇ ॥ ਚਾਰਿ ਪਦਾਰਥ ਅਸਟ ਮਹਾ ਸਿਧਿ ਨਵ ਨਿਧਿ ਕਰ ਤਲ ਤਾ ਕੈ ॥੧॥ ਹਰਿ ਹਰਿ ਹਰਿ ਨ ਜਪਸਿ ਰਸਨਾ ॥ ਅਵਰ ਸਭ ਛਾਡਿ ਬਚਨ ਰਚਨਾ ॥੧॥ ਰਹਾਉ ॥ ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਹੀ ॥ ਬਿਆਸ ਬੀਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥੨॥ ਸਹਜ ਸਮਾਧਿ ਉਪਾਧਿ ਰਹਤ ਹੋਇ ਬਡੇ ਭਾਗਿ ਲਿਵ ਲਾਗੀ ॥ ਕਹਿ ਰਵਿਦਾਸ ਉਦਾਸ ਦਾਸ ਮਤਿ ਜਨਮ ਮਰਨ ਭੈ ਭਾਗੀ ॥੩॥੨॥**

1. ਰਵਿਦਾਸ ਜੀ ਦਾ ਇਹ ਸ਼ਬਦ ਥੋੜੇ ਜਿਹੇ ਅੰਤਰ ਨਾਲ ਰਾਗ ਸੋਰਠਿ ਵਿਚ ਆ ਚੁੱਕਾ ਹੈ। ਇਸ ਲਈ ਪਦ ਅਰਥਾਂ ਲਈ ਰਾਗ ਸੋਰਠਿ ਵਿਚ ਇਹ ਸ਼ਬਦ ਦੇਖੋ।

**ਰਾਗੁ ਕੇਦਾਰਾ ਬਾਣੀ ਰਵਿਦਾਸ ਜੀਉ ਕੀ**

**ੴ ਸਤਿਗੁਰ ਪ੍ਰਸਾਦਿ ॥**

**ਖਟੁ ਕਰਮ[1] ਕੁਲ ਸੰਜੁਗਤੁ[2] ਹੈ ਹਰਿ ਭਗਤਿ ਹਿਰਦੈ ਨਾਹਿ ॥ ਚਰਨਾਰਬਿੰਦ[3] ਨ ਕਥਾ ਭਾਵੈ ਸੁਪਚ[4] ਤੁਲਿ[5] ਸਮਾਨਿ ॥੧॥ ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥ ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ[6] ਰਾਮ ਭਗਤਿ ਬਿਸੇਖ[7] ॥੧॥ ਰਹਾਉ ॥ ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥ ਲੋਗੁ ਬਪੁਰਾ ਕਿਆ ਸਰਾਹੈ[8] ਤੀਨਿ ਲੋਕ ਪ੍ਰਵੇਸ ॥੨॥ ਅਜਾਮਲੁ[9] ਪਿੰਗੁਲਾ[10] ਲੁਭਤੁ[11] ਕੁੰਚਰੁ[12] ਗਏ ਹਰਿ ਕੈ ਪਾਸਿ ॥ ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥੧॥**

*ਪਦ ਅਰਥ :* 1.ਖਟੁ ਕਰਮ—ਬ੍ਰਾਹਮਣਾਂ ਦੇ ਛੇ ਕਰਮ—ਵੇਦ ਪੜ੍ਹਨਾ-ਪੜ੍ਹਾਉਣਾ, ਯੱਗ ਕਰਨਾ ਤੇ ਕਰਾਉਣਾ, ਦਾਨ ਲੈਣਾ ਤੇ ਦੇਣਾ, 2. ਸਹਿਤ, ਸਮੇਤ, 3. ਚਰਨ ਕੰਵਲ (ਪਰਮਾਤਮਾ ਦੇ), 4. ਚੰਡਾਲ, 5. ਬਰਾਬਰ, 6. ਪਹੁੰਚਿਆ, 7. ਵਡਿਆਈ, ਵਿਸ਼ੇਸ਼ਤਾ, 8. ਕੁੱਤਿਆਂ ਦਾ ਵੈਰੀ। ਬਾਲਮੀਕ ਚੰਡਾਲ ਸੀ। ਪਾਂਡਵਾਂ ਨੇ ਯੱਗ ਕੀਤਾ। ਸਾਰੇ ਭੋਜਨ ਖਾ ਚੁੱਕੇ ਸਨ ਪਰ ਯੱਗ ਦੀ ਪੂਰਨਤਾ ਦਾ ਘੰਟਾ ਨਾ ਵੱਜਾ। ਫਿਰ ਕ੍ਰਿਸ਼ਨ ਜੀ ਨੇ ਕਿਹਾ ਕਿ ਬਾਲਮੀਕ ਨਹੀਂ ਆਏ। ਜਦ ਬਾਲਮੀਕ ਆਏ ਤਾਂ ਕ੍ਰਿਸ਼ਨ ਨੇ ਉਹਨਾਂ ਦੇ ਚਰਨ ਧੋਤੇ। ਜਦ ਉਹਨਾਂ ਭੋਜਨ ਛੱਕਿਆ ਤਾਂ ਘੰਟਾ ਵੱਜਿਆ, 9. ਕਨੌਜ ਦਾ ਇਕ ਬ੍ਰਾਹਮਣ ਜੋ ਬੜਾ ਦੁਰਾਚਾਰੀ ਸੀ, ਕਿਸੇ ਸੰਤ ਨੇ ਉਸ ਨੂੰ ਆਪਣੇ ਪੁੱਤਰ ਦਾ ਨਾਂ ਨਰਾਇਣ ਰੱਖਣ ਲਈ ਕਿਹਾ। ਮਰਨ ਵੇਲੇ ਉਸ ਨੇ ਉਸ ਨੂੰ 'ਨਰਾਇਣ ਨਰਾਇਣ' ਕਹਿ ਕੇ ਆਵਾਜ਼ਾਂ ਮਾਰੀਆਂ ਤੇ ਮੁਕਤੀ ਪ੍ਰਾਪਤ ਕੀਤੀ, 10. ਜਨਕਪੁਰੀ ਦੀ ਇਕ ਵੇਸਵਾ ਸੀ। ਇਕ ਮਹਾਤਮਾ ਨੇ ਉਸ ਨੂੰ ਕਿਹਾ ਕਿ ਤੋਤਾ ਰੱਖ ਤੇ ਉਸ ਨੂੰ ਰਾਮ-ਰਾਮ ਕਹਿਣਾ ਸਿਖਾ। ਤੋਤੇ ਨੂੰ ਪੜ੍ਹਾਉਂਦੇ ਹੋਏ ਉਸ ਦੀ ਲਿਵ ਰਾਮ ਨਾਲ

ਲੱਗ ਗਈ ਤੇ ਉਹ ਮੁਕਤ ਹੋ ਗਈ, 11. ਸ਼ਿਕਾਰੀ ਜਿਸ ਨੇ ਕ੍ਰਿਸ਼ਨ ਜੀ ਦੇ ਚਰਨਾਂ ਵਿਚ ਬਾਣ ਮਾਰਿਆ ਪਰ ਕ੍ਰਿਸ਼ਨ ਜੀ ਨੇ ਉਸ ਨੂੰ ਵੀ ਮੁਕਤ ਕਰ ਦਿੱਤਾ, 12. ਹਾਥੀ ਜਿਸ ਦੀ ਲੱਤ ਤੰਦੂਏ ਨੇ ਦਰਿਆ ਵਿਚ ਫੜ ਲਈ ਸੀ। ਉਸ ਨੇ ਪ੍ਰਭੂ ਨੂੰ ਯਾਦ ਕੀਤਾ, ਵਿਸ਼ਨੂੰ ਜੀ ਨੇ ਚੱਕਰ ਨਾਲ ਤੰਦੂਏ ਦਾ ਸਿਰ ਕੱਟ ਦਿੱਤਾ। ਇੰਜ ਹਾਥੀ ਨੂੰ ਮੁਕਤੀ ਮਿਲ ਗਈ। ਇਹ ਹਾਥੀ ਇਕ ਗੰਧਰਵ ਸੀ ਜੋ ਦੇਵਲ ਰਿਸ਼ੀ ਦੇ ਸਰਾਪ ਨਾਲ ਹਾਥੀ ਬਣ ਗਿਆ ਸੀ।

***ਵਿਆਖਿਆ :*** ਜੇ ਕੋਈ ਮਨੁੱਖ ਉੱਚੀ ਜਾਤੀ ਬ੍ਰਾਮਹਣ ਕੁਲ ਦਾ ਹੋਵੇ ਤੇ ਨਿੱਤ ਛੇ ਕਰਮ (ਵਿਦਿਆ ਪੜ੍ਹਨੀ ਤੇ ਪੜ੍ਹਾਉਣੀ, ਯੱਗ ਕਰਨਾ ਤੇ ਕਰਾਉਣਾ, ਦਾਨ ਦੇਣਾ ਤੇ ਲੈਣਾ) ਕਰਦਾ ਹੋਵੇ, ਪਰ ਜੇ ਉਸ ਦੇ ਹਿਰਦੇ ਵਿਚ ਹਰੀ ਦੀ ਭਗਤੀ ਨਹੀਂ ਅਤੇ ਉਸ ਨੂੰ ਹਰੀ ਦੇ ਸੋਹਣੇ ਚਰਨਾਂ ਦੀਆਂ ਗੱਲਾਂ ਚੰਗੀਆਂ ਨਹੀਂ ਲੱਗਦੀਆਂ ਤਾਂ ਉਹ ਚੰਡਾਲ ਦੇ ਸਮਾਨ ਹੈ, ਚੰਡਾਲ ਵਰਗਾ ਹੈ॥੧॥

ਹੇ ਅਚੇਤ (ਗ਼ਾਫ਼ਲ) ਮਨ ! ਪ੍ਰਭੂ ਨੂੰ ਸਿਮਰ, ਪ੍ਰਭੂ ਨੂੰ ਯਾਦ ਕਰ। ਤੂੰ ਬਾਲਮੀਕ ਵੱਲ ਕਿਉਂ ਨਹੀਂ ਵੇਖਦਾ ? ਉਹ ਕਿਸ ਜਾਤ ਦਾ ਸੀ ? (ਭਾਵ ਨੀਵੀਂ ਜਾਤ ਦਾ ਸੀ) ਪਰ ਕਿਸ ਪਦਵੀ 'ਤੇ ਪੁੱਜਾ। ਇਹ ਰਾਮ ਦੀ ਭਗਤੀ ਦੀ ਵਿਸ਼ੇਸ਼ਤਾ ਹੈ ਭਾਵ ਪ੍ਰਭੂ ਦੀ ਭਗਤੀ ਕਾਰਨ ਹੀ ਸੀ॥੧॥ ਰਹਾਉ॥

ਕੁੱਤਿਆਂ ਦਾ ਵੈਰੀ ਚੰਡਾਲ (ਬਾਲਮੀਕ) ਸਭ ਤੋਂ ਨੀਵੀਂ ਜਾਤ ਦਾ ਸੀ ਪਰ ਉਸ ਨੇ ਪ੍ਰਭੂ ਨਾਲ ਪ੍ਰੇਮ ਕੀਤਾ। ਲੋਕ ਉਸ ਦੀ ਕੀ ਉਸਤਤ ਕਰ ਸਕਦੇ ਹਨ ? ਉਸ ਦੀ ਉਸਤਤ (ਤਾਂ) ਤਿੰਨਾਂ ਲੋਕਾਂ ਵਿਚ ਖਿੱਲਰ ਗਈ ਹੈ॥੨॥

ਅਜਾਮਲ, ਪਿੰਗਲਾ (ਵੇਸਵਾ) ਸ਼ਿਕਾਰੀ, ਹਾਥੀ, ਇਹ ਸਾਰੇ (ਮੁਕਤ ਹੋ ਕੇ) ਪ੍ਰਭੂ-ਚਰਨਾਂ ਵਿਚ ਜਾ ਬਿਰਾਜੇ। ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਜੇ ਅਜਿਹੇ ਪਾਪੀ ਤਰ ਗਏ ਤਾਂ ਤੂੰ (ਇਸ ਸੰਸਾਰ ਰੂਪੀ ਸਾਗਰ ਤੋਂ) ਕਿਉਂ ਨਾ ਤਰੇਂਗਾ॥੩॥

***ਭਾਵ ਅਰਥ :*** ਪ੍ਰਭੂ ਦਾ ਸਿਮਰਨ ਵੱਡੇ-ਵੱਡੇ ਪਾਪੀਆਂ ਨੂੰ ਤਾਰ ਦਿੰਦਾ ਹੈ। ਇਹ ਸਿਮਰਨ ਦੀ ਵਡਿਆਈ ਹੈ।

**ਭੈਰਉ ਬਾਣੀ ਰਵਿਦਾਸ ਜੀਉ ਕੀ ਘਰੁ ੨**

**ੴ ਸਤਿਗੁਰ ਪ੍ਰਸਾਦਿ॥**

**ਬਿਨੁ ਦੇਖੇ ਉਪਜੈ ਨਹੀ ਆਸਾ[1]॥ ਜੋ ਦੀਸੈ ਸੋ ਹੋਇ ਬਿਨਾਸਾ॥ ਬਰਨ[2] ਸਹਿਤ ਜੋ ਜਾਪੈ ਨਾਮੁ॥ ਸੋ ਜੋਗੀ ਕੇਵਲ ਨਿਹਕਾਮੁ[3]॥੧॥ ਪਰਚੈ ਰਾਮੁ ਰਵੈ ਜਉ ਕੋਈ॥ ਪਾਰਸੁ ਪਰਸੈ[4] ਦੁਬਿਧਾ ਨ ਹੋਈ॥੧॥ ਰਹਾਉ॥ ਸੋ ਮੁਨਿ ਮਨ ਕੀ ਦੁਬਿਧਾ ਖਾਇ॥ ਬਿਨੁ ਦੁਆਰੇ ਤ੍ਰੈ ਲੋਕ ਸਮਾਇ॥ ਮਨ ਕਾ ਸੁਭਾਉ ਸਭੁ ਕੋਈ ਕਰੈ॥ ਕਰਤਾ ਹੋਇ ਸੁ ਅਨਭੈ[5] ਰਹੈ॥੨॥ ਫਲ ਕਾਰਨ ਫੂਲੀ ਬਨਰਾਇ॥ ਫਲੁ ਲਾਗਾ ਤਬ ਫੂਲੁ ਬਿਲਾਇ[6]॥ ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ॥੩॥**

**ਘ੍ਰਿਤ[7] ਕਾਰਨ ਦਧਿ[8] ਮਥੈ[9] ਸਇਆਨ[10] ॥ ਜੀਵਤ ਮੁਕਤ ਸਦਾ ਨਿਰਬਾਨ[11] ॥ ਕਹਿ ਰਵਿਦਾਸ ਪਰਮ ਬੈਰਾਗ ॥ ਰਿਦੈ ਰਾਮੁ ਕੀ ਨ ਜਪਸਿ ਅਭਾਗ ॥੪॥੧॥**

***ਪਦ ਅਰਥ :*** 1. ਚਾਅ, ਤਾਂਘ, 2. ਵਰਣਨ (ਪ੍ਰਭੂ ਦੇ ਗੁਣਾਂ ਦਾ), 3. ਵਾਸ਼ਨਾ ਰਹਿਤ, ਕਾਮਨਾ ਰਹਿਤ, 4. ਢੂੰਹਦਾ ਹੈ, 5. ਅਨੁਭਵ, 6. ਨਾਸ ਹੋ ਜਾਂਦੇ ਹਨ, 7. ਘਿਉ, 8. ਦਹੀਂ, 9. ਰਿੜਕਦੀ ਹੈ, 10. ਸਿਆਣੀ ਇਸਤਰੀ, 11. ਵਾਸ਼ਨਾ ਰਹਿਤ।

***ਵਿਆਖਿਆ :*** ਬਿਨਾਂ ਵੇਖਣ ਤੋਂ (ਮਨ ਵਿਚ) ਤਾਂਘ ਪੈਦਾ ਨਹੀਂ ਹੁੰਦੀ। ਜੋ ਦਿੱਸਦਾ ਹੈ, ਉਹ ਨਾਸ਼ਵਾਨ ਹੈ, (ਜਿਸ ਨਾਲ ਕਿ ਮੋਹ ਬਣਿਆ ਰਹਿੰਦਾ ਹੈ)। ਜੋ ਪਰਮਾਤਮਾ ਦੇ ਗੁਣ ਗਾਉਂਦਾ ਹੈ, ਉਸ ਦਾ ਨਾਮ ਜਪਦਾ ਹੈ, ਕੇਵਲ ਉਹੀ ਅਸਲ ਜੋਗੀ ਹੈ ਤੇ ਉਹ ਕਾਮਨਾ-ਰਹਿਤ ਹੋ ਜਾਂਦਾ ਹੈ॥੧॥

ਜਦੋਂ ਕੋਈ ਮਨੁੱਖ ਪ੍ਰਭੂ ਦਾ ਨਾਮ ਜਪਦਾ ਹੈ ਤਾਂ ਉਸ ਦਾ ਮਨ ਪ੍ਰਭੂ ਵਿਚ ਪਰਚ ਜਾਂਦਾ ਹੈ। ਜਦੋਂ ਪਾਰਸ-ਪ੍ਰਭੂ ਨੂੰ ਉਹ ਛੂੰਹਦਾ ਹੈ (ਉਹ ਮਾਨੋ ਸੋਨਾ ਹੋ ਜਾਂਦਾ ਹੈ) ਤੇ ਉਸ ਦੀ ਮੇਰ-ਤੇਰ ਮੁੱਕ ਜਾਂਦੀ ਹੈ॥੧॥ ਰਹਾਉ॥

ਉਹ ਮਨੁੱਖ (ਅਸਲ) ਰਿਸ਼ੀ ਹੈ ਜਿਹੜਾ ਆਪਣੇ ਮਨ ਦੀ ਦੁਬਿਧਾ ਖ਼ਤਮ ਕਰ ਦਿੰਦਾ ਹੈ ਭਾਵ ਮਨ ਦੀ ਮੇਰ-ਤੇਰ ਮਿਟਾ ਲੈਂਦਾ ਹੈ ਤੇ ਉਸ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ, ਜਿਸ ਦਾ ਵਾਸਾ ਤਿੰਨਾਂ ਲੋਕਾਂ ਵਿਚ ਹੈ ਤੇ ਜਿਸ ਦਾ ਕੋਈ ਖ਼ਾਸ ਸਰੀਰ ਨਹੀਂ, ਭਾਵ ਨਿਰੰਕਾਰ ਤੋਂ ਹੈ। (ਇਸ ਸੰਸਾਰ ਵਿਚ) ਸਾਰੇ ਮਨੁੱਖ ਆਪਣੇ ਮਨ ਦੇ ਸੁਭਾਉ ਅਨੁਸਾਰ ਵਰਤਦੇ ਹਨ (ਆਪਣੇ ਮਨ ਦੇ ਪਿੱਛੇ ਚੱਲਦੇ ਹਨ, ਪਰ ਪ੍ਰਭੂ ਸਿਮਰਨ ਵਾਲਾ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਨ ਦੀ ਥਾਂ 'ਤੇ ਨਾਮ ਦੀ ਬਰਕਤ ਨਾਲ) ਪ੍ਰਭੂ ਦਾ ਰੂਪ ਹੋ ਜਾਂਦਾ ਹੈ ਤੇ ਉਸ ਅਵਸਥਾ ਵਿਚ ਟਿਕਿਆ ਰਹਿੰਦਾ ਹੈ, ਜਿਥੇ ਕੋਈ ਡਰ-ਭਉ ਨਹੀਂ ਹੁੰਦਾ॥੨॥

ਬਨਸਪਤੀ ਫਲ ਦੇਣ ਦੀ ਖ਼ਾਤਰ ਖਿੜਦੀ ਹੈ। ਜਦੋਂ ਫਲ ਲੱਗ ਜਾਣ ਤਾਂ ਫੁੱਲ ਖ਼ਤਮ ਹੋ ਜਾਂਦੇ ਹਨ। ਇਸੇ ਤਰ੍ਹਾਂ ਕਰਮਾਂ ਦਾ ਅਭਿਆਸ ਗਿਆਨ ਦੀ ਪ੍ਰਾਪਤੀ ਲਈ ਹੈ ਭਾਵ ਕਿ ਉੱਚ-ਜੀਵਨ ਦੀ ਸੂਝ ਲਈ ਹੈ। ਜਦ ਗਿਆਨ ਪ੍ਰਾਪਤ ਹੋ ਜਾਵੇ ਤਾਂ ਕਰਮਾਂ ਦਾ ਨਾਸ ਹੋ ਜਾਂਦਾ ਹੈ ਭਾਵ ਕਿ ਜਦ ਉੱਚ-ਜੀਵਨ ਦੀ ਸੂਝ ਪੈਦਾ ਹੋ ਜਾਂਦੀ ਹੈ ਤਾਂ ਉਸ ਅਵਸਥਾ ਵਿਚ ਮਾਇਕ ਉੱਦਮਾਂ ਦਾ ਮੋਹ ਖ਼ਤਮ ਹੋ ਜਾਂਦਾ ਹੈ॥੩॥

ਸਿਆਣੀ ਇਸਤਰੀ ਘਿਉ ਲਈ ਦਹੀਂ ਰਿੜਕਦੀ ਹੈ (ਉਸੇ ਤਰ੍ਹਾਂ ਜੋ ਮਨੁੱਖ ਇਹ ਜਾਣਦਾ ਹੈ ਕਿ ਦੁਨੀਆਂ ਦੀ ਕਿਰਤ-ਕਾਰ ਦੁਨੀਆਂ ਦਾ ਜੀਵਨ-ਨਿਰਬਾਹ ਪ੍ਰਭੂ-ਚਰਨਾਂ ਵਿਚ ਜੁੜਨ ਵਾਸਤੇ ਹੀ ਹੈ। ਉਹ ਮਨੁੱਖ ਨਾਮ ਦੀ ਬਰਕਤ ਨਾਲ) ਮਾਇਆ ਦੀ ਕਿਰਤ-ਕਾਰ ਕਰਦਾ ਹੋਇਆ ਮੁਕਤ ਹੁੰਦਾ ਹੈ ਤੇ ਸਦਾ ਵਾਸ਼ਨਾ-ਰਹਿਤ (ਨਿਰਵਾਨ) ਰਹਿੰਦਾ ਹੈ। ਭਗਤ ਰਵਿਦਾਸ ਜੀ ਇਹ ਸਭ ਤੋਂ ਉੱਚੇ ਵੈਰਾਗ (ਦੀ ਪ੍ਰਾਪਤੀ) ਦੀ ਗੱਲ ਦੱਸਦੇ ਹਨ, ਹੇ ਅਭਾਗੇ! ਪ੍ਰਭੂ ਤੇਰੇ ਹਿਰਦੇ ਵਿਚ ਹੀ ਹੈ, ਤੂੰ

ਉਸ ਨੂੰ ਕਿਉਂ ਨਹੀਂ ਯਾਦ ਕਰਦਾ॥੪॥੧॥

***ਭਾਵ ਅਰਥ :*** ਇਸ ਵਿਚ ਸਿਮਰਨ ਦੀ ਵਡਿਆਈ ਦੱਸੀ ਗਈ ਹੈ ਕਿ ਸਿਮਰਨ ਦੀ ਬਰਕਤ ਨਾਲ ਮਨੁੱਖ ਮੋਹ-ਮਾਇਆ ਵਾਲਾ ਅਮੋੜਪੁਣਾ ਛੱਡ ਦਿੰਦਾ ਹੈ ਤੇ ਵਾਸ਼ਨਾ-ਰਹਿਤ ਹੋ ਜਾਂਦਾ ਹੈ।

**ਬਸੰਤੁ ਬਾਣੀ ਰਵਿਦਾਸ ਜੀ ਕੀ**

**ੴ ਸਤਿਗੁਰ ਪ੍ਰਸਾਦਿ॥**

**ਤੁਝਹਿ ਸੁਝੰਤਾ ਕਛੂ ਨਾਹਿ॥ ਪਹਿਰਾਵਾ ਦੇਖੇ ਊਭਿ ਜਾਹਿ[1]॥ ਗਰਬਵਤੀ[2] ਕਾ ਨਾਹੀ ਠਾਉ॥ ਤੇਰੀ ਗਰਦਨਿ ਊਪਰਿ ਲਵੈ ਕਾਉ[3]॥੧॥ ਤੂ ਕਾਂਇ ਗਰਬਹਿ[4] ਬਾਵਲੀ॥ ਜੈਸੇ ਭਾਦਉ ਖੂੰਬਰਾਜੁ[5] ਤੂ ਤਿਸ ਤੇ ਖਰੀ ਉਤਾਵਲੀ[6]॥੧॥ ਰਹਾਉ॥ ਜੈਸੇ ਕੁਰੰਕ[7] ਨਹੀ ਪਾਇਓ ਭੇਦੁ॥ ਤਨਿ ਸੁਗੰਧ ਢੂਢੈ ਪ੍ਰਦੇਸੁ॥ ਅਪ ਤਨ ਕਾ ਜੋ ਕਰੇ ਬੀਚਾਰੁ॥ ਤਿਸੁ ਨਹੀ ਜਮਕੰਕਰੁ ਕਰੇ ਖੁਆਰੁ॥੨॥ ਪੁਤ੍ਰ ਕਲਤ੍ਰ[8] ਕਾ ਕਰਹਿ ਅਹੰਕਾਰੁ॥ ਠਾਕੁਰੁ ਲੇਖਾ ਮਗਨਹਾਰੁ॥ ਫੇੜੇ[9] ਕਾ ਦੁਖੁ ਸਹੈ ਜੀਉ॥ ਪਾਛੇ ਕਿਸਹਿ ਪੁਕਾਰਹਿ ਪੀਉ ਪੀਉ॥੩॥ ਸਾਧੂ ਕੀ ਜਉ ਲੇਹਿ ਓਟ[10]॥ ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ॥ ਕਹਿ ਰਵਿਦਾਸ ਜੁੋ ਜਪੈ ਨਾਮੁ॥ ਤਿਸੁ ਜਾਤਿ ਨ ਜਨਮੁ ਨ ਜੋਨਿ[11] ਕਾਮੁ॥੪॥੧॥**

***ਪਦ ਅਰਥ :*** 1. ਆਕੜਦੀ ਹੈ, 2. ਹੰਕਾਰਨ ਹੈ, 3. ਲਵੈ ਕਾਉ—ਕਾਂ ਲੌਂਦਾ ਹੈ, 4. ਹੰਕਾਰਨ, 5. ਵੱਡੀ ਖੁੰਬ, 6. ਕਾਹਲੀ ਵਿਚ, 7. ਹਿਰਨ, 8. ਇਸਤਰੀ, 9. ਕੀਤੇ ਕਰਮ (ਮਾੜੇ), 10. ਆਸਰਾ, 11. ਜੂਨਾਂ।

***ਵਿਆਖਿਆ :*** ਹੇ ਸਰੀਰ! ਤੈਨੂੰ ਸੁਝਦਾ ਕੁਝ ਨਹੀਂ। ਤੂੰ ਪਹਿਰਾਵਾ ਦੇਖ ਕੇ ਆਕੜ ਜਾਂਦਾ ਹੈਂ ਭਾਵ ਹੰਕਾਰੀ ਹੋ ਜਾਂਦਾ ਹੈ। ਹੰਕਾਰੀ ਦਾ ਕੋਈ ਕਿਧਰੇ ਵੀ ਥਾਂ ਨਹੀਂ ਹੈ। ਤੇਰੀ ਗਰਦਨ 'ਤੇ ਕਾਂ ਬੋਲ ਰਿਹਾ ਹੈ, (ਭਾਵ ਤੇਰਾ ਅੰਤ ਛੇਤੀ ਆਉਣ ਵਾਲਾ ਹੈ ਕਿਉਂਕਿ ਕਾਂ ਕਾਲ ਦਾ ਪ੍ਰਤੀਕ ਹੈ)॥੧॥

ਹੇ ਕਮਲੀ! ਤੂੰ ਕਾਹਦਾ ਮਾਣ ਕਰਦੀ ਹੈਂ? ਜਿਵੇਂ ਭਾਦੋਂ ਦੇ ਮਹੀਨੇ ਖੁੰਬਾਂ ਦਾ ਰਾਜ ਹੁੰਦਾ ਹੈ (ਪਰ ਥੋੜ੍ਹੇ ਚਿਰ ਪਿੱਛੋਂ ਖੁੰਬ ਉੱਗ ਕੇ ਸੜ ਜਾਂਦੀ ਹੈ) ਤੂੰ ਤਾਂ ਉਹਦੇ ਨਾਲੋਂ ਵੀ ਛੇਤੀ ਨਾਸ਼ ਹੋਣ ਵਾਲੀ ਹੈਂ॥੧॥ ਰਹਾਉ॥

ਜਿਵੇਂ ਕਿ ਹਿਰਨ ਨੂੰ ਪਤਾ ਨਹੀਂ ਹੁੰਦਾ ਕਿ ਕਸਤੂਰੀ ਦੀ ਸੁਗੰਧੀ ਉਸ ਦੇ ਆਪਣੇ ਸਰੀਰ ਵਿਚੋਂ ਆਉਂਦੀ ਹੈ ਪਰ ਉਹ ਹੋਰਨਾਂ ਥਾਵਾਂ 'ਤੇ ਲੱਭਦਾ ਫਿਰਦਾ ਹੈ, (ਉਸੇ ਤਰ੍ਹਾਂ ਤੈਨੂੰ ਵੀ ਇਹ ਸਮਝ ਨਹੀਂ ਕਿ ਸੁਖਾਂ ਦਾ ਮੂਲ ਸੋਮਾ ਪਰਮਾਤਮਾ ਤੇਰੇ ਅੰਦਰ ਹੀ ਹੈ)। ਜੋ ਵਿਅਕਤੀ ਆਪਣੇ ਤਨ ਅੰਦਰ ਝਾਤੀ ਮਾਰਦਾ ਹੈ (ਕਿ ਇਹ ਸਰੀਰ ਹਮੇਸ਼ਾ ਰਹਿਣ ਵਾਲਾ ਨਹੀਂ), ਉਸ ਨੂੰ ਜਮਦੂਤ ਖੱਜਲ-ਖੁਆਰ ਨਹੀਂ ਕਰਦਾ॥੨॥

(ਹੇ ਸਰੀਰ!) ਤੂੰ ਪੁੱਤਰ ਤੇ ਇਸਤਰੀ ਦਾ ਹੰਕਾਰ ਕਰਦਾ ਹੈਂ (ਤੂੰ ਪ੍ਰਭੂ ਨੂੰ ਭੁਲਾ ਬੈਠਾ ਹੈਂ, ਯਾਦ ਰੱਖ) ਤੈਥੋਂ ਮਾਲਕ-ਪ੍ਰਭੂ (ਕੀਤੇ ਕਰਮਾਂ ਦਾ) ਹਿਸਾਬ-ਕਿਤਾਬ ਮੰਗੇਗਾ। ਕੀਤੇ ਕਰਮਾਂ ਕਰਕੇ ਤੈਨੂੰ ਦੁੱਖ ਸਹਿਣਾ ਪੈਣਾ ਹੈ। (ਜਿੰਦ ਦੇ ਨਿਕਲਣ ਪਿੱਛੋਂ) ਤੂੰ ਕਿਸ ਨੂੰ 'ਪਿਆਰਾ-ਪਿਆਰਾ' ਆਖ ਕੇ ਆਵਾਜ਼ਾਂ ਮਾਰੇਂਗਾ ॥੩॥

ਜੇ ਤੂੰ ਸਾਧ-ਜਨਾਂ ਦੀ ਓਟ ਲੈ ਲਵੇਂ ਤਾਂ ਤੇਰੇ ਕਰੋੜਾਂ ਕੀਤੇ ਸਾਰੇ ਪਾਪ ਨਾਸ਼ ਹੋ ਜਾਣਗੇ। ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਜੋ ਮਨੁੱਖ ਨਾਮ ਜਪਦਾ ਹੈ, ਉਸ ਨੂੰ ਜਨਮ, ਜਾਤ ਜਾਂ ਜੋਨੀ ਨਾਲ ਕੋਈ ਵਾਸਤਾ ਨਹੀਂ ਰਹਿੰਦਾ ਭਾਵ ਕਿ ਉਸ ਦੀ ਨੀਵੀਂ ਜਾਤ ਮੁੱਕ ਜਾਂਦੀ ਹੈ ਤੇ ਉਹ ਜਨਮ ਮਰਨ ਦੇ ਚੱਕਰ ਤੋਂ ਮੁਕਤ ਹੋ ਜਾਂਦਾ ਹੈ ॥੪॥

***ਭਾਵ ਅਰਥ :*** ਮਨੁੱਖੀ ਸਰੀਰ ਦਾ ਹੰਕਾਰ ਝੂਠਾ ਹੈ। ਇਥੇ ਹਮੇਸ਼ਾ ਕਿਸੇ ਬੈਠੇ ਨਹੀਂ ਰਹਿਣਾ, ਇਸ ਲਈ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ।

**ਮਲਾਰ ਬਾਣੀ ਭਗਤ ਰਵਿਦਾਸ ਜੀ ਕੀ**

**ੴ ਸਤਿਗੁਰ ਪ੍ਰਸਾਦਿ ॥**

**ਨਾਗਰ[1] ਜਨਾਂ ਮੇਰੀ ਜਾਤਿ ਬਿਖਿਆਤ[2] ਚੰਮਾਰੰ ॥ ਰਿਦੈ[3] ਰਾਮ ਗੋਬਿੰਦ ਗੁਨ ਸਾਰੰ ॥੧॥ ਰਹਾਉ ॥ ਸੁਰਸਰੀ[4] ਸਲਲ[5] ਕ੍ਰਿਤ ਬਾਰੁਨੀ[6] ਰੇ ਸੰਤ ਜਨ ਕਰਤ ਨਹੀ ਪਾਨੰ[7] ॥ ਸੁਰਾ[8] ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥੧॥ ਤਰ[9] ਤਾਰਿ[10] ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥ ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥੨॥ ਮੇਰੀ ਜਾਤਿ ਕੁਟ ਬਾਂਢਲਾ[11] ਢੋਰ[12] ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥ ਅਬ ਬਿਪ੍ਰ[13] ਪਰਧਾਨ ਤਿਹਿ ਕਰਹਿ ਡੰਡਉਤਿ[14] ਤੇਰੇ ਨਾਮ ਸਰਣਾਇ[15] ਰਵਿਦਾਸੁ ਦਾਸਾ ॥੩॥੧॥**

***ਪਦ ਅਰਥ :*** 1. ਨਗਰ, 2. ਮਸ਼ਹੂਰ, 3. ਹਿਰਦੇ, 4. ਗੰਗਾ, 5. ਪਾਣੀ, 6. ਸ਼ਰਾਬ, 7. ਪੀਂਦੇ, 8. ਸ਼ਰਾਬ 9. ਰੁੱਖ, 10. ਤਾੜੀ ਜਿਸ ਵਿਚੋਂ ਨਸ਼ਾ ਦੇਣ ਵਾਲਾ ਰਸ ਪੈਦਾ ਹੁੰਦਾ ਹੈ, 11. ਕੁਟ ਬਾਂਢਲਾ—(ਚੰਮ) ਕੱਟਣ ਤੇ ਵੱਢਣ ਵਾਲਾ ਭਾਵ ਚਮਾਰ, 12. ਮਰੇ ਹੋਏ ਪਸ਼ੂ, 13. ਬ੍ਰਾਹਮਣ, 14. ਨਮਸਕਾਰ, 15. ਸ਼ਰਨ ਵਿਚ।

***ਵਿਆਖਿਆ :*** ਹੇ ਨਗਰ ਤੇ ਲੋਕੋ! ਮੇਰੀ ਜ਼ਾਤ ਚਮਾਰ ਪ੍ਰਸਿੱਧ ਹੈ, ਮੇਰੇ ਹਿਰਦੇ ਵਿਚ ਰਾਮ ਹੈ ਤੇ ਪ੍ਰਭੂ ਦੇ ਸ੍ਰੇਸ਼ਟ ਗੁਣ ਹਨ ॥੧॥ ਰਹਾਉ ॥

ਭਾਵੇਂ ਗੰਗਾ ਜਲ ਦੀ ਸ਼ਰਾਬ ਬਣੀ ਹੋਵੇ ਤਾਂ ਵੀ ਸੰਤ-ਜਨ ਉਸ ਨੂੰ ਨਹੀਂ ਪੀਂਦੇ। ਅਪਵਿੱਤਰ ਸ਼ਰਾਬ ਤੇ ਅਪਵਿੱਤਰ ਜਲ ਗੰਗਾ ਦੇ ਜਲ ਵਿਚ ਮਿਲ ਕੇ ਉਸ ਤੋਂ ਵੱਖਰੇ ਨਹੀਂ ਰਹਿ ਜਾਂਦੇ (ਉਸੇ ਤਰ੍ਹਾਂ ਨੀਵੀਂ ਜਾਤ ਦਾ ਵਿਅਕਤੀ ਵੀ ਪ੍ਰਭੂ ਨਾਲ ਜੁੜ ਕੇ ਉਸ ਤੋਂ ਵੱਖਰਾ ਨਹੀਂ ਰਹਿ ਜਾਂਦਾ) ॥੧॥

ਜਿਵੇਂ ਤਾੜ ਦਾ ਰੁੱਖ ਅਪਵਿੱਤਰ ਮੰਨਿਆ ਜਾਂਦਾ ਹੈ, ਉਸੇ ਤਰ੍ਹਾਂ ਹੀ ਉਹਨਾਂ

ਦਰੱਖ਼ਤਾਂ ਤੋਂ ਬਣੇ ਹੋਏ ਕਾਗ਼ਜ਼ਾਂ ਬਾਰੇ ਵੀ ਲੋਕ ਵਿਚਾਰ ਕਰਦੇ ਹਨ (ਭਾਵ ਕਿ ਉਹਨਾਂ ਨੂੰ ਬੁਰਾ ਸਮਝਦੇ ਹਨ) ਪਰ ਜਦੋਂ ਉਹਨਾਂ 'ਤੇ ਭਗਵਾਨ ਦੀ ਭਗਤੀ (ਸਿਫ਼ਤ-ਸਾਲਾਹ) ਲਿਖੀ ਜਾਂਦੀ ਹੈ ਤਾਂ ਉਹਨਾਂ ਨੂੰ ਨਮਸਕਾਰਾਂ ਕਰ ਕੇ ਪੂਜਿਆ ਜਾਂਦਾ ਹੈ॥੨॥

ਮੇਰੀ ਜਾਤ ਚਮਾਰ ਹੈ ਤੇ ਮੈਂ ਰੋਜ਼ਾਨਾ ਬਨਾਰਸ ਦੇ ਆਸ-ਪਾਸ ਮਰੇ ਹੋਏ ਡੰਗਰ ਢੋਂਦਾ ਹਾਂ। ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੁਣ ਜਦੋਂ ਕਿ ਮੈਂ ਤੇਰੇ (ਪ੍ਰਭੂ ਦੇ) ਨਾਮ ਦੀ ਸ਼ਰਨ ਆਇਆ ਹਾਂ, ਉਸ ਸਮੇਂ ਤੋਂ ਵੱਡੇ-ਵੱਡੇ ਬ੍ਰਾਹਮਣ ਆ ਕੇ ਨਮਸਕਾਰ ਕਰਦੇ ਹਨ॥੩॥

*ਭਾਵ ਅਰਥ :* ਪ੍ਰਭੂ ਦਾ ਨਾਮ ਜਪਣ ਨਾਲ ਨੀਵੇਂ ਵੀ ਉੱਚੇ ਹੋ ਜਾਂਦੇ ਹਨ।

**ਮਲਾਰ ॥**

**ਹਰਿ ਜਪਤ ਤੇਊ[1] ਜਨਾ[2] ਪਦਮ[3] ਕਵਲਾਸ ਪਤਿ[4] ਤਾਸ ਸਮ ਤੁਲਿ ਨਹੀ ਆਨ ਕੋਊ ॥ ਏਕ ਹੀ ਏਕ ਅਨੇਕ ਹੋਇ ਬਿਸਥਰਿਓ[5] ਆਨ ਰੇ ਆਨ ਭਰਪੂਰਿ ਸੋਊ ॥ ਰਹਾਉ ॥ ਜਾ ਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਆਛੋਪ[6] ਛੀਪਾ[7] ॥ ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ[8] ਨਾਮ ਕੀ ਨਾਮਨਾ ਸਪਤ[9] ਦੀਪਾ[10] ॥੧॥ ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ[11] ਮਾਨੀਅਹਿ ਸੇਖ ਸਹੀਦ ਪੀਰਾ ॥ ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ ॥੨॥ ਜਾ ਕੇ ਕੁਟੰਬ ਕੇ ਢੇਢ[12] ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ ॥ ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥੩॥੨॥**

*ਪਦ ਅਰਥ :* 1. ਉਹੀ ਪੁਰਸ਼, 2. ਸੇਵਕ (ਪ੍ਰਭੂ ਦੇ), 3. ਲੱਛਮੀ, ਮਾਇਆ, 4. ਮਾਇਆ ਦਾ ਪਤੀ, ਪਰਮਾਤਮਾ, 5. ਖਿੱਲਰਿਆ ਹੋਇਆ, ਵਿਆਪਕ, 6. ਅਛੂਤ, 7. ਛੀਂਬਾ, 8. ਵੇਖਣ ਵਿਚ ਆਉਂਦਾ ਹੈ, 9. ਸੱਤ, 10. ਦੀਪਾਂ, 11. ਕੁਰਬਾਨੀ ਦੇਂਦੇ ਹਨ, ਜ਼ਿਬਾਹ ਕਰਦੇ ਹਨ, ਮਾਰਦੇ ਹਨ, 12. ਨੀਚ ਜਾਤ ਦੇ ਬੰਦੇ।

*ਵਿਆਖਿਆ :* ਜੋ ਮਨੁੱਖ ਪ੍ਰਭੂ ਦਾ ਨਾਮ ਜਪਦੇ ਹਨ, ਉਹਨਾਂ ਦੇ ਬਰਾਬਰ ਨਾ ਵਿਸ਼ਨੂੰ ਹੈ ਤੇ ਨਾ ਹੀ ਸ਼ਿਵਜੀ ਤੇ ਨਾ ਕੋਈ ਹੋਰ। ਉਹਨਾਂ ਨੂੰ ਇਕ ਪਰਮਾਤਮਾ ਹੀ ਅਨੇਕ ਰੂਪਾਂ ਵਿਚ ਵਿਆਪਕ ਘਟ-ਘਟ ਵਿਚ ਪਸਰਿਆ ਨਜ਼ਰ ਆਉਂਦਾ ਹੈ॥੧॥ ਰਹਾਉ ॥

ਜਿਸ (ਨਾਮਦੇਵ) ਦੇ ਘਰ ਭਾਗਵਤ (ਪ੍ਰਭੂ ਦੀ ਸਿਫ਼ਤ-ਸਾਲਾਹ) ਲਿਖੀ ਜਾ ਰਹੀ ਸੀ, (ਪ੍ਰਭੂ ਨਾਮ ਤੋਂ ਬਿਨਾਂ) ਕੁਝ ਹੋਰ ਨਹੀਂ ਸੀ ਦਿੱਸਦਾ, ਉਸ ਦੀ ਜਾਤ ਅਛੂਤ ਛੀਂਬਾ ਸੀ, (ਪਰ ਉਸ ਦੀ ਉਸਤਤੀ ਤਿੰਨਾਂ ਲੋਕਾਂ ਵਿਚ ਹੋ ਰਹੀ ਹੈ), ਬਿਆਸ (ਦੀ

ਧਰਮ ਪੁਸਤਕ ਵਿਚ) ਲਿਖਿਆ ਮਿਲਦਾ ਹੈ ਤੇ ਸਨਕ ਦੇ ਬਣਾਏ ਗ੍ਰੰਥਾਂ ਵਿਚ ਵੀ ਵੇਖਣ ਨੂੰ ਆਉਂਦਾ ਹੈ ਕਿ (ਪ੍ਰਭੂ) ਨਾਮ ਦੀ ਵਡਿਆਈ ਸੱਤਾਂ ਦੀਪਾਂ ਭਾਵ ਸਾਰੇ ਸੰਸਾਰ ਵਿਚ ਹੁੰਦੀ ਹੈ॥੧॥

ਜਿਸ (ਕਬੀਰ) ਦੀ ਜਾਤ ਦੇ ਲੋਕ (ਮੁਸਲਮਾਨ ਹੋਣ ਕਰਕੇ) ਈਦ ਤੇ ਬਕਰੀਦ ਦੇ ਸਮੇਂ ਗਊਆਂ ਹਲਾਲ ਕਰਦੇ ਸਨ ਤੇ ਜਿਨ੍ਹਾਂ ਦੇ ਘਰਾਂ ਵਿਚ ਸ਼ੇਖ਼ਾਂ, ਸ਼ਹੀਦਾਂ ਤੇ ਪੀਰਾਂ ਦੀ ਮਾਨਤਾ ਹੁੰਦੀ ਸੀ, ਜਿਸ (ਕਬੀਰ) ਦੇ ਪਿਤਾ ਨੇ ਅਜਿਹੀ ਕੀਤੀ ਪਰ ਉਸ ਦੇ ਪੁੱਤਰ ਕਬੀਰ ਨੇ ਅਜਿਹੀ ਕੀਤੀ ਕਿ ਉਹ ਤਿੰਨਾਂ ਲੋਕਾਂ ਭਾਵ ਸਾਰੇ ਸੰਸਾਰ ਵਿਚ ਮਸ਼ਹੂਰ ਹੋ ਗਿਆ। ਇਸ ਦਾ ਭਾਵ ਹੈ ਕਿ ਕਬੀਰ ਨੇ ਆਪਣੇ ਪਿਤਾ-ਪੁਰਖੀ ਕਰਮ ਦੀ ਥਾਂ 'ਤੇ ਪ੍ਰਭੂ ਦਾ ਸਿਮਰਨ ਕਰ ਕੇ ਪ੍ਰਸਿੱਧੀ ਪ੍ਰਾਪਤ ਕੀਤੀ॥੨॥

ਜਿਸ (ਰਵਿਦਾਸ) ਦੇ ਖ਼ਾਨਦਾਨ ਦੇ ਚਮਾਰ ਅਜੇ ਤੀਕ ਬਨਾਰਸ ਦੇ ਆਸ-ਪਾਸ ਮਰੇ ਹੋਏ ਪਸ਼ੂ ਢੋਂਦੇ ਹਨ, ਉਹਨਾਂ ਦੀ ਕੁਲ ਵਿਚ ਜੰਮੇ ਪੁੱਤਰ ਰਵਿਦਾਸ ਨੂੰ ਜੋ ਪ੍ਰਭੂ ਦੇ ਦਾਸਾਂ ਦਾ ਦਾਸ ਬਣ ਗਿਆ, ਸ਼ਾਸਤਰਾਂ ਦੀ ਮਰਿਆਦਾ ਅਨੁਸਾਰ ਤੁਰਨ ਵਾਲੇ ਬ੍ਰਾਹਮਣ ਆ ਕੇ ਨਮਸਕਾਰ ਕਰਦੇ ਹਨ॥੩॥੨॥

***ਭਾਵ ਅਰਥ :*** ਪ੍ਰਭੂ ਦਾ ਨਾਮ ਜਪਣ ਨਾਲ ਨੀਵਿਆਂ ਤੋਂ ਉੱਚੇ ਹੋ ਜਾਈਦਾ ਹੈ।

**ਮਲਾਰ**

**ੴ ਸਤਿਗੁਰ ਪ੍ਰਸਾਦਿ ॥**

**ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ ॥ ਸਾਧਸੰਗਤਿ ਪਾਈ ਪਰਮ ਗਤੇ ॥ ਰਹਾਉ ॥ ਮੈਲੇ ਕਪਰੇ ਕਹਾ ਲਉ ਧੋਵਉ ॥ ਆਵੈਗੀ ਨੀਦ ਕਹਾ ਲਗੁ ਸੋਵਉ ॥੧॥ ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ ॥ ਝੂਠੈ ਬਨਜਿ ਉਠਿ ਹੀ ਗਈ ਹਾਟਿਓ ॥੨॥ ਕਹੁ ਰਵਿਦਾਸ ਭਇਓ ਜਬ ਲੇਖੋ ॥ ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥੩॥੧॥੩॥**

***ਵਿਆਖਿਆ :*** ਸਾਧ ਸੰਗਤ ਦੁਆਰਾ ਮੈਂ ਸਭ ਤੋਂ ਉੱਚੀ ਆਤਮਿਕ ਅਵਸਥਾ (ਪਰਮਗਤੀ) ਪ੍ਰਾਪਤ ਕੀਤੀ ਹੈ। ਕਿਸੇ ਹੋਰ ਤਰ੍ਹਾਂ ਦੀ ਭਗਤੀ ਨਾਲ ਪਿਆਰਾ ਜਿੰਦ ਦਾ ਸਾਈਂ ਪ੍ਰਭੂ ਨਹੀਂ ਸੀ ਮਿਲ ਸਕਦਾ॥੧॥ ਰਹਾਉ॥

(ਸਾਧ ਸੰਗਤ ਵਿਚ ਜਾਣ ਕਰਕੇ) ਹੁਣ ਮੈਂ ਦੂਜਿਆਂ ਦੀ ਨਿੰਦਿਆ ਕਰਨੀ ਛੱਡ ਦਿੱਤੀ ਹੈ। (ਸਾਧ ਸੰਗਤ ਵਿਚ ਰਹਿਣ ਕਰਕੇ) ਨਾ ਮੈਨੂੰ ਅਗਿਆਨਤਾ ਦੀ ਨੀਂਦ ਆਵੇਗੀ ਅਤੇ ਨਾ ਹੀ ਮੈਂ ਗ਼ਾਫ਼ਲ ਹੋਵਾਂਗਾ। ਭਾਈ ਜੋਧ ਸਿੰਘ ਨੇ ਇਸ ਤੁਕ ਦੇ ਅਰਥ ਇਸ ਤਰ੍ਹਾਂ ਕੀਤੇ ਹਨ, "ਮੈਲੇ ਕੱਪੜੇ ਕਿਚਰਕੁ ਤੋਰੀ ਧੋਈ ਜਾਵਾਂ, ਨੀਂਦ ਤਾਂ ਆਈ ਹੀ ਜਾਊ, ਕਿਚਰਤ ਤੋੜੀ ਸਵਾਂ ?" ਇਸ ਦੇ ਨਾਲ ਹੀ ਭਾਈ ਸਾਹਿਬ ਨੇ ਲਿਖਿਆ ਹੈ ਕਿ ਸਰੀਰ ਕਿੰਨਾ ਧੋਈ ਜਾਈਏ, ਸ਼ੁੱਧ ਨਹੀਂ ਹੁੰਦਾ, ਅਗਿਆਨ ਦੀ ਨੀਂਦ ਸਾਧ-ਸੰਗ ਬਿਨਾਂ ਹੋਰ ਕਿਸੇ ਤਰ੍ਹਾਂ ਦੂਰ ਨਹੀਂ ਹੁੰਦੀ।

ਪ੍ਰੋ. ਸਾਹਿਬ ਸਿੰਘ ਨੇ 'ਮੈਲੇ ਕਪਰੇ ਕਹਾ ਲਉ ਧੋਵਉ' ਦਾ ਅਰਥ ਦੂਸਰਿਆਂ ਦੀ ਨਿੰਦਿਆ ਕਰਨਾ ਲਿਆ ਹੈ। ਇਸ ਆਧਾਰ 'ਤੇ ਉਹਨਾਂ ਵਿਆਖਿਆ ਕੀਤੀ ਹੈ, ਜੋ ਕਿ ਅਸੀਂ ਇਥੇ ਵਰਣਨ ਕੀਤੀ ਹੈ।

(ਸਾਧ ਸੰਗਤ ਵਿਚ ਆਉਣ ਤੋਂ ਪਹਿਲਾਂ) ਮੈਂ ਜਿੰਨੀ ਕੁ ਮੰਦ-ਕਰਮਾਂ ਦੀ ਕਮਾਈ ਕੀਤੀ ਹੋਈ ਸੀ (ਸਤਿਸੰਗਤ ਵਿਚ ਆ ਕੇ) ਉਸ ਸਾਰੀ ਦੀ ਸਾਰੀ ਕਮਾਈ ਦਾ ਲੇਖਾ ਮੁੱਕ ਗਿਆ। ਝੂਠੇ ਵਪਾਰ ਵਿਚ ਲੱਗ ਕੇ ਮੈਂ ਜੋ ਹੱਟੀ ਪਾਈ ਹੋਈ ਸੀ, ਸਾਧ ਸੰਗਤ ਦੀ ਕਿਰਪਾ ਨਾਲ ਉਹ ਹੱਟੀ ਚੁੱਕੀ ਗਈ॥੨॥

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ (ਸਾਧ ਸੰਗਤ ਵਿਚ ਆ ਕੇ) ਜਦੋਂ ਮੈਂ ਆਪਣੇ ਵੱਲ ਝਾਤ ਮਾਰੀ ਤਾਂ ਜਿਹੜੇ-ਜਿਹੜੇ ਕਰਮ ਕੀਤੇ ਸਨ, ਉਹ ਪ੍ਰਤੱਖ ਨਜ਼ਰ ਆਉਣ ਲੱਗੇ (ਤੇ ਮੈਂ ਬੁਰੇ ਕੰਮਾਂ ਤੋਂ ਪਿੱਛੇ ਹਟ ਗਿਆ)॥੩॥

***ਭਾਵ ਅਰਥ :*** ਸਾਧ ਸੰਗਤ ਹੀ ਅਜਿਹਾ ਸਥਾਨ ਹੈ ਜਿਥੇ ਮਨੁੱਖ ਬੁਰੇ ਕਰਮਾਂ ਤੋਂ ਹਟ ਕੇ ਉੱਚੀ ਮਾਨਸਿਕ ਅਵਸਥਾ ਵਿਚ ਪੁੱਜ ਸਕਦਾ ਹੈ।

**ਸਲੋਕ**

**ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥**
**ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥੨੪੨॥**

***ਵਿਆਖਿਆ :*** ਜੋ ਹਰੀ ਨਾਮ ਰੂਪੀ ਹੀਰਾ ਛੱਡ ਕੇ ਕਿਸੇ ਦੂਜੇ ਦੀ ਆਸ ਕਰਦੇ ਹਨ, ਉਹ ਮਨੁੱਖ ਨਰਕਾਂ ਵਿਚ ਜਾਣਗੇ। ਰਵਿਦਾਸ ਜੀ ਇਹ ਸੱਚ ਕਹਿ ਰਹੇ ਹਨ (ਭਾਵ ਕਿ ਉਹ ਜ਼ਰੂਰ ਨਰਕਾਂ ਵਿਚ ਜਾਣਗੇ)॥੨੪੨॥

# ਚੋਣਵੀਂ ਸਹਾਇਕ ਪੁਸਤਕ ਸੂਚੀ


ਆਜ਼ਾਦ, ਪ੍ਰਿਥਵੀ ਸਿੰਘ, **ਗੁਰੂ ਰਵਿਦਾਸ**, ਨੈਸ਼ਨਲ ਬੁਕ ਟਰੱਸਟ ਆਫ਼ ਇੰਡੀਆ, ਨਵੀਂ ਦਿੱਲੀ।

**ਸ੍ਰੀ ਗੁਰੂ ਗ੍ਰੰਥ ਸਾਹਿਬ**, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ

ਸਾਹਿਬ ਸਿੰਘ (ਪ੍ਰੋ.), **ਭਗਤ ਬਾਣੀ ਸਟੀਕ** (ਬਾਣੀ ਭਗਤ ਰਵਿਦਾਸ ਜੀ), ਸਿੰਘ ਬ੍ਰਦਰਜ਼, ਅੰਮ੍ਰਿਤਸਰ, 2008.

ਸਾਬਰ, ਜਸਬੀਰ ਸਿੰਘ, **ਭਗਤ ਰਵਿਦਾਸ: ਸ੍ਰੋਤ ਪੁਸਤਕ**, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1984.

——, **ਰਵਿਦਾਸ ਬਾਣੀ: ਬਹੁ-ਪੱਖੀ ਅਧਿਐਨ**, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2005.

ਸਿੰਗਲ, ਧਰਮਪਾਲ, **ਸੰਤ ਸ਼ਿਰੋਮਣੀ ਰਵਿਦਾਸ**, ਦੀਪਕ ਪਬਲਿਸ਼ਰਜ਼, ਜਲੰਧਰ, 2005.

ਸਿੰਗਲ, ਧਰਮਪਾਲ ਤੇ ਗੁਰਚਰਨ ਸਿੰਘ (ਸੰਪਾ.), **ਗੁਰੂ ਰਵਿਦਾਸ: ਜੀਵਨ ਤੇ ਬਾਣੀ**, ਪੰਜਾਬੀ ਅਕਾਦਮੀ, ਦਿੱਲੀ, 1989.

ਕਸੇਲ, ਕਿਰਪਾਲ ਸਿੰਘ, **ਪੰਜਾਬੀ ਸਾਹਿਤ ਦਾ ਇਤਿਹਾਸ** (ਭਾਗ ਪਹਿਲਾ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971.

ਕੁਲਵੰਤ ਕੌਰ, **ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਵਿਦਾਸ ਬਾਣੀ ਦਾ ਆਲੋਚਨਾਤਮਕ ਅਧਿਐਨ**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1986.

ਖੰਨਾ, ਊਸ਼ਾ (ਸੰਪਾ.), **ਕਥਾ ਗੁਸਾਈਂ ਰਵਿਦਾਸ ਜੀ ਕੇ ਸਮਾਵਣੇ ਕੀ**, ਅਸੀਮ ਪ੍ਰਕਾਸ਼ਨ ਜਲੰਧਰ, 1976.

ਗੁਰਮੁਖ ਸਿੰਘ, **ਭਗਤ ਰਵਿਦਾਸ ਜੀ ਅਤੇ ਉਹਨਾਂ ਦੀ ਬਾਣੀ**, ਲਾਹੌਰ ਬੁਕ ਸ਼ਾਪ, ਲੁਧਿਆਣਾ, 2003.

ਗਿਆਨੀ ਲਾਲ ਸਿੰਘ (ਸੰਪਾ.), **ਭਗਤੀ ਕਾਵਿ**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970.

ਜੋਧ ਸਿੰਘ, ਭਾਈ, **ਭਗਤ ਰਵਿਦਾਸ: ਜੀਵਨੀ ਤੇ ਰਚਨਾ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1994.

ਦੀਪ, ਦਲੀਪ ਸਿੰਘ, **ਸਾਧਨ ਮੇਂ ਰਵਿਦਾਸ ਸੰਤ—ਜੀਵਨ ਅਤੇ ਵਿਚਾਰ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1984.

ਲਾਲ ਸਿੰਘ, **ਭਗਤ ਰਵਿਦਾਸ ਜੀ: ਜੀਵਨ ਅਤੇ ਉਪਦੇਸ਼**, ਲਾਹੌਰ ਬੁਕ ਸ਼ਾਪ, ਲੁਧਿਆਣਾ, 2008.

ਨਾਭਾ, ਭਾਈ ਕਾਨ੍ਹ ਸਿੰਘ, **ਗੁਰਸ਼ਬਦ ਰਤਨਾਕਰ ਮਹਾਨ ਕੋਸ਼**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1990.

ਪਰਵਾਨਾ, ਲੇਖ ਰਾਜ, **ਗੁਰੂ ਰਵਿਦਾਸ—ਜੀਵਨ ਤੇ ਕਿਰਤਾਂ**, ਦਲਿਤ ਵੈਲਫ਼ੇਅਰ ਐਸੋਸੀਏਸ਼ਨ, ਯੂ.ਕੇ., 1993.

——, **ਜੀਵਨ ਸਾਖੀ ਸ੍ਰੀ ਗੁਰੂ ਰਵਿਦਾਸ**, ਦੀਪਕ ਪਬਲਿਸ਼ਰਜ਼, ਮਾਈ ਹੀਰਾਂ ਗੇਟ, ਜਲੰਧਰ, 1986.

**ਪੰਜਾਬੀ ਦੁਨੀਆ** (ਗੁਰੂ ਰਵਿਦਾਸ ਵਿਸ਼ੇਸ ਅੰਕ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਜੂਨ-ਜੁਲਾਈ 1977.

**ਪੰਜਾਬੀ ਯੂਨੀਵਰਸਿਟੀ ਸਾਹਿਤ ਕੋਸ਼** (ਭਾਗ ਪਹਿਲਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1971.

ਬ੍ਰਹਮਜਗਦੀਸ਼ ਸਿੰਘ, **ਭਗਤ ਸ਼ਿਰੋਮਣੀ ਰਵਿਦਾਸ: ਬਾਣੀ ਅਤੇ ਵਿਆਖਿਆ**, ਵਾਰਿਸ ਸ਼ਾਹ ਫ਼ਾਉਂਡੇਸ਼ਨ, ਅੰਮ੍ਰਿਤਸਰ, 2007.

ਬੇਦੀ, ਗੁਰਨਾਮ ਕੌਰ, **ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਬੀਰ ਬਾਣੀ ਦਾ ਆਲੋਚਨਾਤਮਕ ਅਧਿਐਨ**, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1987.

●